੨੯ਵਾਂ ਸਾਲ

# ਵਰਿਆਮ

ਜਨਵਰੀ, ੨੦੦੪



Namdhari Elibrary NamdhariElibrary@gmail.com



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ





ਪਿਛਲੇ ਦਿਨੀਂ ਜਲੰਧਰ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਦਿਹਾੜਾ ਸੰਗੀਤ ਸੰਮੇਲਨ ਦੇ ਰੂਪ ਵਿੱਚ ਮਨਾਇਆ ਗਿਆ। ਇਸ ਸਮੇਂ ਪ੍ਰਸਿਧ ਕਲਾਕਾਰ, ਸੰਤ ਬਲਜੀਤ ਸਿੰਘ, ਗੁਰਮੀਤ ਸਿੰਘ ਹੋਰਾਂ ਸ਼ਬਦ ਗਾਇਣ ਅਤੇ ਤਾਰ ਸ਼ਹਿਨਾਈ ਦਾ ਵਾਦਨ ਕੀਤਾ। ਤਬਲੇ ਤੇ ਫਤਹਿ ਸਿੰਘ ਨੇ ਸਾਥ ਦਿੱਤਾ। ਹੇਠਾਂ ਸੰਗਤ ਦਾ ਦ੍ਰਿਸ਼।

# ਵਰਿਆਮ

ਜਨਵਰੀ-੨੦੦੪
ਜਿਲਦ-੨੯
ਅੰਕ-੩


ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ.

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**ਮੁੱਖ ਪੰਨਾ**

ਨਾਮਧਾਰੀ ਅੰਦੋਲਨ ਦੇ ਸੂਤਰਧਾਰ ਸਤਿਗੁਰੂ ਰਾਮ ਸਿੰਘ
ਮਾਲੇਰਕੋਟਲਾ ਵਿਚ ਤੋਪਾਂ ਨਾਲ ਉਡਾਏ ਜਾ ਰਹੇ ਨਾਮਧਾਰੀ ਸਿੰਘ



Namdhari Elibrary NamdhariElibrary@gmail.com

# ਕੁਝ ਇਸ ਅੰਕ ਬਾਰੇ

੧ ਨਵੰਬਰ ਨੂੰ ਜਲੰਧਰ ਵਿਚ ਮੇਲਾ ਗਦਰੀ ਬਾਬਿਆਂ ਦਾ ਲਗਦਾ ਹੈ। ਇਸ ਤੋਂ ਦੋ ਤਿੰਨ ਦਿਨ ਪਹਿਲਾਂ ਹੀ ਮੇਲਾ ਸ਼ੁਰੂ ਹੋ ਜਾਂਦਾ ਹੈ, ਨੌਜਵਾਨਾਂ ਦੇ ਸੰਗੀਤ, ਪੇਂਟਿੰਗ ਤੇ ਕੁਇਜ਼ ਆਦਿ ਮੁਕਾਬਲਿਆਂ ਨਾਲ।

ਇਹਨਾਂ ਮੁਕਾਬਲਿਆਂ ਨੇ ਮੇਲੇ ਦੀ ਰੌਣਕ ਨੂੰ ਬਹੁਤ ਬੜਾਵਾ ਦਿਤਾ ਹੈ।

ਇਸ ਵਾਰ ਮੈਂ ਪਹਿਲੀ ਵਾਰ ਕੁਇਜ਼ ਮੁਕਾਬਲਾ ਦੇਖ ਸਕਿਆ। ਮੇਰੀ ਜਗਿਆਸਾ ਇਤਿਹਾਸਕ ਪ੍ਰਸ਼ਨਾਂ ਬਾਰੇ ਸੀ। ਕੁਇਜ਼ ਮੁਕਾਬਲਾ ਤਾਂ ਵਰਿਆਮ ਸਿੰਘ ਸੰਧੂ ਚਲਾ ਰਹੇ ਸਨ। ਦੇਸ਼ ਭਗਤ ਯਾਦਗਾਰ ਕਮੇਟੀ ਦੇ ਮਤ ਅਨੁਸਾਰ ਆਜ਼ਾਦੀ ਸੰਗਰਾਮ ਵਿੱਚ ਯੋਗਦਾਨ ਪਾਉਣ ਵਾਲੀਆਂ ਸਭ ਧਿਰਾਂ ਸਬੰਧੀ ਸਵਾਲ ਪੁਛਣੇ ਹੁੰਦੇ ਹਨ ਅਤੇ ਵਿਦਿਆਰਥੀ ਵੀ ਅਜਿਹੀ ਤਿਆਰੀ ਕਰ ਕੇ ਆਉਂਦੇ ਹਨ।

ਵੱਖ ਵੱਖ ਸਕੂਲਾਂ ਕਾਲਜਾਂ ਦੀਆਂ ਵੀਹ ਤੋਂ ਉਪਰ ਟੀਮਾਂ ਚੋਂ ਪੰਜ ਅੰਤਮ ਸਟੇਜੀ ਮੁਕਾਬਲੇ ਲਈ ਚੁਣੀਆਂ ਗਈਆਂ ਸਨ।

ਇਹਨਾਂ ਟੀਮਾਂ ਨੂੰ ਨਾਮਧਾਰੀ ਲਹਿਰ ਬਾਰੇ ਵੀ ਸੁਆਲ ਪੁੱਛੇ ਗਏ। ਗਲ ਦਸਣ ਵਾਲੀ ਇਹ ਹੈ ਕਿ ਭਾਗ ਲੈਣ ਵਾਲੇ ਏਨੀ ਤਿਆਰੀ ਨਾਲ ਬੋਲੇ ਕਿ ਉਹਨਾਂ ਨਿੱਕੇ ਨਿੱਕੇ ਵੇਰਵੇ ਵੀ ਦਸੇ। ਮੈਂ ਮਹਿਸੂਸ ਕੀਤਾ ਕਿ ਏਨੀ ਜਾਣਕਾਰੀ ਸਾਨੂੰ ਵੀ ਨਹੀਂ ਸੀ। ਤਿਆਰੀ ਤਾਂ ਵਿਦਿਆਰਥੀਆਂ ਦੀ ਸੀ ਅਤੇ ਇਸੇ ਕਰਕੇ ਸ਼ਾਇਦ ਕਈਆਂ ਨੂੰ ਲਗਾ ਹੋਵੇ ਕਿ ਨਾਮਧਾਰੀ ਲਹਿਰ ਬਾਰੇ ਚਰਚਾ ਕੁਝ ਭਾਰੂ ਹੋ ਗਈ ਹੈ ਅਤੇ ਦੂਸਰਾ 'ਸ਼ਾਇਦ' ਇਹ ਕਿ ਇਹ ਵਰਿਆਮ ਸਿੰਘ ਸੰਧੂ ਕਰਕੇ ਹੋਈ ਹੈ। ਉਂਝ ਇਹ ਗੱਲ ਇਹ ਹੀ ਦਸਣ ਲਈ ਲਿਖੀ ਹੈ ਕਿ ਇਸ ਕੁਇਜ਼-ਚਰਚਾ ਕਿੰਨੀ ਮਹੱਤਵ ਪੂਰਨ ਸੀ।

ਇਸੇ ਸੰਦਰਭ ਵਿੱਚ ਇਕ ਹੋਰ ਗੋਸ਼ਟੀ ਦਾ ਜ਼ਿਕਰ ਹੈ। ਦਲੀਪ ਸਿੰਘ ਨਾਮਧਾਰੀ ਹੋਰਾਂ ਦੀ ਇਕ ਪੁਸਤਕ ਤੇ ਗੋਸ਼ਟੀ ਲੁਧਿਆਣੇ ਹੋਈ। ਇਸ ਦੀ ਰਿਪੋਰਟ ਅਤੇ ਤਸਵੀਰ ਇਸ ਅੰਕ ਵਿੱਚ ਕਿਤੇ ਹੋਵੇਗੀ। ਗਲ ਅਸੀਂ ਇਹ ਕਹਿਣੀ ਚਾਹੁੰਦੇ ਹਾਂ ਕਿ ਇਸ ਥਾਂ ਵੀ ਨਾਮਧਾਰੀ ਇਤਿਹਾਸ ਬਾਰੇ ਵਿਦਵਾਨਾਂ ਨੇ ਚਰਚਾ ਕੀਤੀ ਅਤੇ ਖ਼ੂਬਸੂਰਤੀ ਨਾਲ ਕੀਤੀ। ਅੱਜ ਯੁਗ ਪ੍ਰਸਾਰ ਪਰਚਾਰ ਦਾ ਹੈ। ਚੈਨਲਾਂ ਦੇ ਚੈਨਲ ਟੀ.ਵੀ. ਉਤੇ ਪਰਚਾਰ ਵਿੱਚ ਏਨਾ ਲਗੇ ਹੋਏ ਹਨ ਕਿ ਉਹ ਗਲ, ਨੂੰ ਘਟਨਾ ਨੂੰ, ਇਤਿਹਾਸ, ਨੂੰ ਬਦੋ ਬਦੀ ਧੱਕ ਦੇ ਇਕ ਪਾਸੇ ਲੈ ਜਾਂਦੇ ਹਨ। ਦਿਹਾੜੀ ਵਿੱਚ ਵੀਹ ਵੀਹ ਵਾਰ ਬਿਲੇ ਖ਼ੁਬਰ ਇਕੋ ਗੌਣ ਨੂੰ ਹੀ ਸੁੱਤਿਆਂ ਦਰਸ਼ਕਾਂ ਅੰਦਰ ਪਾਉਣ ਦਾ ਜਤਨ ਕਰ ਰਹੇ ਹਨ। ਅਖਬਾਰਾਂ ਪੁਸਤਕਾਂ ਦਾ ਵੀ ਇਹ ਹੀ ਲਗਭਗ ਹਾਲ ਹੈ।

ਨਾਮਧਾਰੀ ਇਤਿਹਾਸ ਦੇ ਪਰਚਾਰ ਦਾ ਬਹੁਤਾ ਜ਼ਿਮਾ ਨਾਮਧਾਰੀ ਜਥੇਦਾਰਾਂ ਦੇ ਦੀਵਾਨਾਂ ਸਿਰ ਰਿਹਾ। ਉਹਨਾਂ ਦੀ ਢੋਲਕੀ ਮੁਖ ਸਾਧਨ ਰਹੀ ਪਰਚਾਰ ਦਾ। ਜਦੋਂ ਸਖਤੀ ਨਾਲ ਨਾਮਧਾਰੀ ਇਤਿਹਾਸ, ਵਿਚਾਰ ਅਤੇ ਸਰਗਰਮੀਆਂ ਦੇ ਜ਼ਿਕਰ ਨੂੰ ਖਤਮ ਹੋਣ ਦੀ ਹੱਦ ਤਕ ਦਬਾ ਦਿਤਾ ਗਿਆ ਤਦ ਵੀ ਢੋਲਕੀ ਵਜਦੀ ਰਹੀ।

ਪਰ ਹੁਣ ਪਰਚਾਰ ਦੀ ਲੋੜ ਅਤੇ ਦੌੜ ਅਤਿ ਤੀਬਰ ਗਤੀ ਵਾਲੀ ਹੋ ਗਈ ਹੈ। ਜਿਥੇ ਜ਼ਿਕਰ ਛਿੜਦਾ ਹੈ ਉਥੇ ਨਾਮਧਾਰੀ ਸਤਿਗੁਰੂ ਸਾਹਿਬਾਨ ਨਾਮਧਾਰੀ ਇਤਿਹਾਸ ਦੇ ਵੱਖ ਵੱਖ ਪਹਿਲੂਆਂ ਦਾ ਜ਼ਿਕਰ ਬਹੁਤ ਸਨਮਾਨ ਨਾਲ ਹੁੰਦਾ ਹੈ ਪਰ ਇਹ ਜ਼ਿਆਦਾ ਵਿਆਪਕ ਪਧਰ ਤੇ ਨਹੀਂ ਹੁੰਦਾ। ਅਜੇ ਵੀ ਉਹ ਸਮਾਂ ਬਹੁਤ ਸ਼ਿਦਤ ਨਾਲ ਵਾਪਰ ਰਿਹਾ ਹੈ ਜਿਸ ਵਿੱਚ "ਕਾਜ਼ੀ ਰਿਸ਼ਵਤ ਲੈ ਕਰ ਸਾਰੇ, ਸਾਚੇ ਕੋ ਝੂਠਾ ਕਰ ਡਾਰੇ" ਦਾ ਪਰਮਾਣ ਸੱਚਾ ਹੀ ਸੱਚਾ ਸਿੱਧ ਹੁੰਦਾ ਹੈ। ਨਾਮਧਾਰੀ ਬਾਰੇ ਵਧੀਆ ਜ਼ਿਕਰ ਸੁਣ ਕੇ ਮਾਣ ਨਾਲ ਸਿਰ ਤਾਂ ਉੱਚਾ ਹੁੰਦਾ ਹੈ ਕਿ ਸਾਡਾ ਇਸ ਨਾਮਧਾਰੀ ਜਮਾਤ ਨਾਲ ਕੁਝ ਸੰਪਰਕ ਹੈ ਪਰ ਪਰਚਾਰ ਦਾ ਘੇਰਾ ਵੇਖ ਕੇ ਸ਼ਰਮਸਾਰੀ ਵੀ ਹੁੰਦੀ ਹੈ।

'ਵਰਿਆਮ' ਨੇ ਆਪਣੀ ਹਯਾਤੀ ਵਿੱਚ ਇਸ ਪਰਸੰਗ ਵਿੱਚ ਕਿਸੇ ਨਾਇਕ ਦੀ ਭੂਮਿਕਾ ਭਾਵੇਂ ਨਾ ਨਿਭਾਈ ਹੋਵੇ, ਪਰ 'ਜਾਗਦੇ ਰਹੋ' ਕਹਿਣ ਵਾਲੇ ਚੌਕੀਦਾਰ ਦਾ ਰੋਲ ਜ਼ਰੂਰ ਨਿਭਾਇਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਨਾਮਧਾਰੀ ਇਤਿਹਾਸ ਦੇ ਜਸ ਗਾਇਣ ਕਰਨ, ਇਤਿਹਾਸਕ ਤੱਥਾਂ ਨੂੰ ਨਾਵਾਂ ਥਾਵਾਂ ਨੂੰ ਉਜਾਗਰ ਕਰਨ ਵਾਸਤੇ ਬਹੁ ਆਯਾਮੀ, ਵਿਸਤ੍ਰਿਤ ਤੇ ਸਾਰਥਕ ਕਮ ਹੋਇਆ ਹੈ। ਵਿਕਾਸ ਦਾ ਚਹੁ ਮੁਖੀਆ ਪ੍ਰੋਗਰਾਮ ਚਲ ਰਿਹਾ ਹੈ। ਸਾਨੂੰ ਪੂਰਨ ਆਸ ਹੈ ਕਿ ਨਵੇਂ ਯੁਗ ਵਿੱਚ ਪਰਚਾਰ ਪ੍ਰਸਾਰ ਲਈ ਨਵੇਂ ਸੰਦ ਵੀ ਵਰਤੋਂ ਵਿੱਚ



Namdhari Elibrary NamdhariElibrary@gmail.com

ਸ਼ਿੱਦਤ ਨਾਲ ਜ਼ਰੂਰ ਆਉਣਗੇ।

ਜਨਵਰੀ ਦੇ ਮਹੀਨੇ ਵਿੱਚ ਬਹੁਤ ਕੁਝ ਇਤਿਹਾਸਕ ਮਹੱਤਤਾ ਵਾਲੇ ਦਿਲ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਵਸ ਬਸੰਤ ਪੰਚਮੀ ਤੇ ਗਣਰਾਜ ਦਿਵਸ ਇਸ ਵਾਰ ਇਕੋ ਦਿਨ ੨੬ ਜਨਵਰੀ ਨੂੰ ਹਨ। ਸਤਿਗੁਰਾਂ ਦਾ ਪ੍ਰਦੇਸ ਜਾਣ ਦਾ ਦਿਵਸ ੧੮ ਜਨਵਰੀ ਹੈ। ਮਲੇਰ ਕੋਟਲੇ ਦਾ ਸਾਕਾ ਵੀ ੧੭-੧੮ ਜਨਵਰੀ ਦਾ ਹੈ। ਖੁਸ਼ੀਆਂ ਅਤੇ ਵਿਯੋਗ ਦਾ ਇਕੱਠਾ ਸਮਾਂ ਹੈ। ੧੭-੧੮ ਜਨਵਰੀ ਅਤੇ ਬਸੰਤ ਦੇ ਦਿਨ ਨਾਮਧਾਰੀਆਂ ਲਈ ਇਕ ਵੈਰਾਗ ਭਰੀ ਯਾਦ ਦੇ ਦਿਨ ਹਨ।

ਪਰ ਇਹ ਵੈਰਾਗ ਹੀ ਚੰਗੀ ਜੀਵਨ ਜਾਚ ਨੂੰ ਪ੍ਰੇਰਦਾ ਹੈ। ਇਸ ਨੂੰ ਸਮਝਣ ਵਾਲੇ ਘੱਟ ਹਨ। ਇਸੇ ਨੂੰ ਹੀ ਦੂਜੇ ਲੋਕ ਕੂਕਿਆਂ ਦਾ ਕਮਲਪੁਣਾ ਕਹਿੰਦੇ ਹਨ।

ਇਸ ਕਮਲਪੁਣੇ ਵਿੱਚ ਹੀ ਧਰਮ, ਸਚਾਈ ਅਤੇ ਦੇਸ਼ ਪਿਆਰ ਦੀ ਜੀਵਨ ਜਾਚ ਲੁਕੀ ਪਈ ਹੈ। ਵਰਿਆਮ ਦੇ ਇਸ ਅੰਕ ਵਿੱਚ ਕੁਝ ਏਹੋ ਜਿਹਾ ਤੁਹਾਨੂੰ ਜ਼ਰੂਰ ਮਿਲੇਗਾ। ਇਸ ਸੰਖੇਪ ਜਤਨ ਵਿੱਚ ਵੀ ਸ਼ਾਇਦ ਤੁਹਾਨੂੰ ਵਿਆਪਕਤਾ ਲਭ ਪਵੇ। ਗੰਗਾ ਜੀ ਦੀ 'ਰੇਣੁਕਾ' ਨੂੰ ਤੁਸੀਂ ਚੰਦਨ ਕਰ ਕੇ ਜਾਨਣਾ।

## ਧੰਨਵਾਦ ਮਿੱਤਰਾਂ ਦਾ

ਧੰਨਵਾਦ ਅਜਿਹਾ ਸ਼ਬਦ ਹੈ ਜੋ ਬਾਰ ਬਾਰ ਵਰਤੋਂ ਵਿੱਚ ਆਉਂਦਾ ਹੈ। ਇਹ ਆਪਣੇ ਮਨ ਦੀ ਖੁਸ਼ੀ ਦਾ ਸ਼ਾਬਦਕ ਪ੍ਰਗਟਾਵਾ ਹੈ। ਧੰਨ ਹੋ ਜਾਣਾ, ਖੁਸ਼ੀਆਂ ਨਾਲ ਭਰਪੂਰ ਹੋ ਜਾਣਾ, ਕਿਸੇ ਦੀ ਮਹਾਨਤਾ ਦਸਣ ਲਈ ਵੀ ਇਹ ਹੀ ਸ਼ਬਦ (ਧੰਨ) ਹੀ ਹੈ। ਅਕਸਰ ਇਹ ਸ਼ਬਦ ਧਨ ਤੋਂ ਖਾਲੀ ਹੁੰਦਾ ਹੈ। ਸਾਡਾ ਇਕ ਮਿਤਰ ਕਵੀ ਬਾਹਰਲੇ ਪ੍ਰਦੇਸ਼ ਵਿੱਚ ਕਵਿਤਾ ਪੜ੍ਹਨ ਗਿਆ ਤੇ ਪਰਬੰਧਕਾਂ ਤੋਂ ਧੰਨਵਾਦ ਲੈ ਕੇ ਰਿਕਸ਼ਾ ਫੜ ਸਟੇਸ਼ਨ ਨੂੰ ਚਲਾ ਗਿਆ। ਮੁੜਦੇ ਪੈਰੀਂ ਵਾਪਸ ਆ ਕੇ ਕਹਿਣ ਲਗਾ ਪ੍ਰਧਾਨ ਜੀ ਤੁਹਾਡਾ ਧੰਨਵਾਦ ਤਾਂ ਮੈਨੂੰ ਸਟੇਸ਼ਨ ਤਕ ਵੀ ਨਹੀਂ ਲੈ ਕੇ ਗਿਆ ਮੈਂ ਤਾਂ ਪੰਜਾਬ ਜਾਣਾ ਹੈ। (ਉਹਨੂੰ ਰਿਕਸ਼ੇ ਵਾਲੇ ਨੇ ਕਿਹਾ ਸੀ ਮੈਨੂੰ ਧੰਨਵਾਦ ਨਹੀਂ ਧਨ ਚਾਹੀਦਾ ਹੈ)

ਮੈਂ ਆਪਣੇ ਮਿਤਰਾਂ ਨੂੰ ਕੇਵਲ ਧੰਨਵਾਦ ਹੀ ਦੇਣਾ ਹੈ। ਇਹ ਧੰਨਵਾਦ ਸ਼ਬਦ ਜੋ ਤਰਜਮਾਨੀ ਕਰਦਾ ਹੈ ਮੇਰੀ ਮਿਤਰਾਂ ਪ੍ਰਤਿ ਸ਼ੁਕਰਗੁਜ਼ਾਰੀ ਦਾ ਉਹਨਾਂ ਦੇ ਇਹਸਾਨ ਦਾ ਅਤੇ ਉਹਨਾਂ ਦੀਆਂ ਸਚੀਆਂ ਸੁਚੀਆਂ ਭਾਵਨਾਵਾਂ ਦਾ। ਬਹੁਤ ਕੁਝ ਮਨ ਵਿੱਚ ਹੈ। ਚੰਗਾ ਚੰਗਾ ਤੇ ਸੁਖਾਵਾਂ ਜਿਨ੍ਹਾਂ ਬਾਰੇ ਸ਼ਬਦ ਨਹੀਂ ਬਹੁੜਦੇ ਉਹਨਾਂ ਬਾਰੇ ਇਕੋ ਸ਼ਬਦ ਧੰਨਵਾਦ ਹੀ ਕੰਮ ਸਾਰਦਾ ਹੈ। ਮੇਰੇ ਮਿਤਰ ਕੁਝ ਮੰਗਿਆਂ ਅਤੇ ਕੁਝ ਅਣਮੰਗਿਆਂ ਵੀ, ਸ਼ਬਦਾਂ ਦਾ ਦਾਨ ਦਿਲ ਖੋਹਲ ਕੇ ਦਿੰਦੇ ਹਨ। ਵਰਿਆਮ ਦੇ ਅੰਕ ਪਿਛਲੇ ਵੀ ਤੇ ਵਰਤਮਾਨ ਵੀ ਇਸ ਗਲ ਦਾ ਸਬੂਤ ਹਨ। ਵਰਿਆਮ ਜੇ ਹੁਣ ਸੁਖ ਨਾਲ ਉਨੱਤੀਵੇਂ ਵਰ੍ਹੇ, ਵਿੱਚ ਚਲ ਰਿਹਾ ਹੈ ਤਾਂ ਇਹ ਸਭ ਦੋਸਤਾਂ ਦੀ ਦੋਸਤ ਨਵਾਜ਼ੀ ਹੀ ਹੈ। ਵਰਿਆਮ ਦੇ ਦੋਸਤਾਂ ਮਿਤਰਾਂ ਦੀ ਇਕ ਲੰਮੀ ਸੂਚੀ ਹੈ, ਲੇਖਕਾਂ ਦੀ ਵੀ ਪਾਠਕਾਂ ਦੀ ਵੀ ਤੇ ਧਨ ਵਾਲੇ ਸਹਾਇਕਾਂ ਦੀ ਵੀ। ਇਸ 'ਸਾਧਾਰਨ' ਅੰਕ ਵਿੱਚ ਵੀ ਮਿਤਰਾਂ ਦੀ ਲੂਣ ਦੀ ਡਲੀ ਦਾ ਸੁਆਦ ਪ੍ਰਤੱਖ ਲਭੇਗਾ। ਇਹਨਾਂ ਪ੍ਰਤੀ ਕ੍ਰਿਤਗਤਾ ਪ੍ਰਗਟ ਕਰਨ ਲਈ ਮੁੜ ਓਸੇ ਹੀ ਸ਼ਬਦ ਦਾ ਸਹਾਰਾ ਹੈ-ਧੰਨਵਾਦ। ਇਹਦੇ ਨਾਲ ਬਹੁਤ ਬਹੁਤ ਲਾ ਦਈਏ ਤਾਂ ਨਾ ਇਸ ਦਾ ਕੁਝ ਘਟਦਾ ਹੈ ਨਾ ਵਧਦਾ ਹੈ।

*—ਜਗਦੀਸ਼ ਸਿੰਘ*

---

ਇਕ ਰੁੱਖ ਆਪਣੇ ਫਲਾਂ ਤੋਂ ਪਛਾਣਿਆਂ ਜਾਂਦਾ ਹੈ। ਇਸੇ ਤਰ੍ਹਾਂ ਆਦਮੀ ਦਾ ਧਰਮ ਉਸ ਦੇ ਅਮਲਾਂ ਤੋਂ ਪਤਾ ਲਗਦਾ ਹੈ। ਨਿਰਾ ਇਹ ਕਹਿਣਾ ਕਿ ਮੈਂ ਫਲਾਣੇ ਨਬੀ ਜਾਂ ਅਵਤਾਰ ਤੇ ਯਕੀਨ ਰਖਦਾ ਹਾਂ ਕੁਝ ਨਹੀਂ ਸੰਵਾਰ ਸਕਦਾ, ਜਦ ਤਕ ਸਾਰੇ ਅਮਲ ਉਸ ਦੇ ਕਹੇ ਅਨੁਸਾਰ ਨਾ ਹੋਣ।

*ਭਾਈ ਜੋਧ ਸਿੰਘ*
*ਭੂਮਿਕਾ ਗੁਰੂ ਨਾਨਕ ਬਾਣੀ*
*ਨੈਸ਼ਨਲ ਬੁੱਕ ਟਰੱਸਟ*

ਪੰਜ ਪੰਜ ਸੌ, ਹਜ਼ਾਰ ਹਜ਼ਾਰ ਪੰਨਿਆਂ ਦੀਆਂ ਮੋਟੀਆਂ ਪੁਸਤਕਾਂ ਨੂੰ ਖਰੀਦਣ ਅਤੇ ਪੜ੍ਹਨ ਦੀ ਤਾਕਤ ਕਿਸ ਵਿਚ ਹੈ। ਉਨ੍ਹਾਂ ਨੂੰ ਸਮਝਣ ਲਈ ਤਾਕਤ ਅਤੇ ਸਬਰ ਵੀ ਤਾਂ ਬਹੁਤ ਚਾਹੀਦਾ ਹੈ। ਗਰੀਬ ਤੋਂ ਗਰੀਬ ਬੰਦਿਆਂ ਦੀਆਂ ਕੁੱਲੀਆਂ ਤਾਈਂ ਪਹੁੰਚ ਰੱਖਣ ਵਾਲੇ ਤਾਂ ਪੰਜ-ਪੰਜ, ਦਸ-ਦਸ ਪੈਸੇ ਵਾਲੇ ਪੈਂਫਲਿਟ (ਕਿਤਾਬਚੇ) ਹੀ ਹੁੰਦੇ ਹਨ ਜਿਨ੍ਹਾਂ ਨਾਲ ਮਨੋਬਿਰਤੀਆਂ ਵਿਚ ਇਨਕਲਾਬ ਪੈਦਾ ਹੁੰਦਾ ਹੈ।

*ਵਾਲਟੇਅਰ*



Namdhari Elibrary NamdhariElibrary@gmail.com

## ਚੀਨੀ ਵਾਲੇ ਦਾ ਦਰਸ਼ਨ

*—ਸਵ : ਸੰਤ ਨਿਧਾਨ ਸਿੰਘ ਆਲਮ*

ਸਰੂ ਜੇਹਾ ਕੱਦ ਤੇ ਸਰੂਪ ਸੀ ਬੇਹੱਦ
ਗੂੜੇ, ਰੰਗੇ ਹੋਏ ਨੈਣ ਮੁਖ ਮੰਡਲ ਨਿਰਾਲਾ ਸੀ
ਲੰਮੀ ਜੇਹੀ ਧੌਣ ਸੁਹਪਣ ਬੇ ਨਜ਼ੀਰ ਓਹਦਾ
ਗੰਢਾਂ ਬਿਨਾਂ ਉਂਗਲਾਂ ਅਜਾਨ ਬਾਹੂ ਵਾਲਾ ਸੀ
ਗੋਡੇ ਬਿਨਾਂ ਚੱਪਣਾਂ ਦੇ ਚਾਲ ਸੀ ਸੁਹਾਵੀ ਓਹਦੀ
ਬਾਣੀ ਮਧੁਰਾੜੀ ਖਾਲਸਾਈ ਬੋਲ ਬਾਲਾ ਸੀ
ਚੀਨੀ ਦਾ ਸਵਾਰ ਸਿਰ ਸਿੱਧੀ ਦਸਤਾਰ ਸੋਹੇ
ਚਿੱਟਾ ਸੀ ਪੁਸ਼ਾਕਾ ਗਲ ਸਜ ਰਹੀ ਮਾਲਾ ਸੀ
ਨੂਰ ਦਰਗਾਹੀ ਸੀ ਓਹ ਦੀਨਾਂ ਦਾ ਸਹਾਈ ਸੀ
ਤੇ ਅੰਨਿਆਂ ਨੂੰ ਅਖਾਂ ਦੇ ਕੇ ਕਰਦਾ ਉਜਾਲਾ ਸੀ
ਹੋਵੇ ਮਸਤਾਨਾ ਨ ਸਿਆਣੇ ਪਾਤਸ਼ਾਹਾਂ ਤਾਈਂ,
ਜਿਨੂੰ ਉਹ ਪਿਆਵੇ ਭਰ ਨਾਮ ਦਾ ਪਿਆਲਾ ਸੀ

... ... ... ... ... ... ... ... ... ... ... ...

ਚੋਰ ਧੜਵੈਲ ਡਾਕੂ ਆਂਵਦੇ ਜੋ ਪਾਸ ਓਹਦੇ
ਪੁੱਛ ਕੇ ਭਜਨ ਜਾਪ ਜਪਦੇ ਅਕਾਲਾ ਸੀ
ਚੜਦਾ ਜਾਂ ਦੌਰੇ ਪੈਂਦਾ ਵਖਤ ਫ਼ਰੰਗੀਆਂ ਨੂੰ
ਚਾਲ ਸੀ ਅਜੀਬ ਤੇ ਨਿਰਾਲੀ ਓਹਦੀ ਢਾਲਾ ਸੀ।
ਵੇਖ ਕੇ ਦੀਵਾਨ ਜੱਗ ਹੁੰਦਾ ਸੀ ਹਰਾਨ ਓਹਦਾ
ਕਰਕੇ ਦਿਦਾਰ ਮਨ ਹੋਂਵਦਾ ਸੁਖਾਲਾ ਸੀ
ਤੀਰ ਵਾਂਗ ਵਿੰਨ੍ਹ ਕੇ ਕਲੇਜੇ ਵਿਚੋਂ ਪਾਰ ਹੁੰਦਾ
ਬਾਣ ਓਹਦੀ ਬਾਣੀ ਸੰਦਾ ਐਸਾ ਅਣੀਆਲਾ ਸੀ
ਨਾਮ ਨੂੰ ਜਪਾਂਦਾ ਅਤੇ ਗਊਆਂ ਨੂੰ ਬਚਾਂਦਾ ਸੀ ਉਹ
ਤੱਪ ਉਹਦੀ 'ਆਲਿਮ' ਅਠੋਤਰੀ ਜੋ ਮਾਲਾ ਸੀ

## ਸਰ ਫਰੋਸ਼ੀ ਕੀ ਤਮੰਨਾ

*—ਪੰਡਿਤ ਰਾਮ ਪ੍ਰਸਾਦ ਬਿਸਮਿਲ*

ਸਰ ਫਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ
ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ

ਯੂੰ ਖੜਾ ਮਕਤਲ ਮੇਂ ਕਾਤਲ ਕਹਿ ਰਹਾ ਹੈ ਬਾਰ ਬਾਰ
ਕਯਾ ਤਮਨਾ-ਏ-ਸ਼ਹਾਦਤ ਭੀ ਕਿਸੀ ਕੇ ਦਿਲ ਮੇਂ ਹੈ

ਵਕਤ ਆਨੇ ਪਰ ਬਤਾ ਦੇਂਗੇ ਤੁਝੇ ਐ ਆਸਮਾਂ
ਹਮ ਅਭੀ ਸੇ ਕਯਾ ਬਤਾਏਂ ਕਯਾ ਹਮਾਰੇ ਦਿਲ ਮੇਂ ਹੈ

ਐ ਸ਼ਹੀਦ-ਏ-ਮੁਲਕੋ ਮਿਲਤ ਤੇਰੇ ਜਜ਼ਬੇ ਪਰ ਨਿਸਾਰ
ਤੇਰੀ ਕੁਰਬਾਨੀ ਕੀ ਚਰਚਾ ਗ਼ੈਰ ਕੀ ਮਹਿਫਲ ਮੇਂ ਹੈ।

ਖੈਂਚ ਕੇ ਲਾਈ ਹੈ ਸਭ ਕੋ ਕਤਲ ਹੋਣੇ ਕੀ ਉਮੀਦ
ਆਸ਼ਕੋਂ ਕਾ ਆਜ ਜੰਮਗਟ ਕੂਚਾ-ਏ-ਕਾਤਲ ਮੇਂ ਹੈ

ਏਕ ਜਾਨਬ ਹੈ ਮਸੀਹਾ, ਏਕ ਜਾਨਬ ਹੈ ਕਜ਼ਾ
ਕਸ਼ ਮਕਸ਼ ਮੇ ਪੜ੍ਹ ਗਿਆ ਹੂੰ ਜਾਨ ਕਿਸ ਮੁਸ਼ਕਲ ਮੇਂ ਹੈ

ਜ਼ਖਮ ਖਾ ਕਰ ਭੀ ਹਮੇਂ ਹੈ ਜ਼ਖਮ ਖਾਨੇ ਕੀ ਹੱਵਸ
ਹੌਸਲਾ ਕਿਤਨਾ ਤੜਪਨੇ ਕਾ ਤੇਰੇ 'ਬਿਸਮਿਲ' ਮੇਂ ਹੈ

---

## ਮਨੁੱਖਾਂ ਦੀਆਂ ਚਾਰ ਸ਼੍ਰੇਣੀਆਂ

**ਪਹਿਲੀ ਕਿਸਮ :** ਜੋ ਨਹੀਂ ਜਾਣਦਾ ਪਰ ਇਹ ਵੀ ਨਹੀਂ ਜਾਣਦਾ ਕਿ ਓਹ ਨਹੀਂ ਜਾਣਦਾ ਅਜਿਹਾ ਮਨੁੱਖ ਮੂਰਖ ਹੈ। ਇਸ ਤੋਂ ਬਚਣ ਦੀ ਲੋੜ ਹੈ।

**ਦੂਜੀ ਕਿਸਮ :** ਨਹੀਂ ਜਾਣਦਾ ਪਰ ਉਹ ਜਾਣਦਾ ਹੈ ਕਿ ਓਹ ਨਹੀਂ ਜਾਣਦਾ ਅਜਿਹਾ ਮਨੁੱਖ ਸਿਧ ਪਧਰਾ ਹੈ ਇਸ ਨੂੰ ਸਮਝਾਣ ਦੀ ਲੋੜ ਹੈ

**ਤੀਜੀ ਕਿਸਮ :** ਦਾ ਮਨੁੱਖ ਜਾਣਦਾ ਹੈ ਪਰ ਇਹ ਨਹੀਂ ਜਾਣਦਾ ਕਿ ਉਹ ਜਾਣਦਾ ਹੈ ਅਜਿਹਾ ਮਨੁੱਖ ਸੁਤਾ ਪਿਆ ਹੈ ਅਤੇ ਇਸ ਨੂੰ ਜਗਾਣ ਦੀ ਲੋੜ ਹੈ।

**ਚੌਥੀ ਸ੍ਰੇਣੀ :** ਜਾਣਦਾ ਵੀ ਹੈ ਅਤੇ ਇਹ ਵੀ ਜਾਣਦਾ ਹੈ ਕਿ ਉਹ ਜਾਣਦਾ ਹੈ। ਅਜਿਹਾ ਮਨੁੱਖ ਸਿਆਣਾ ਹੈ। ਇਸ ਤੋਂ ਅਗਵਾਈ ਲੈਣ ਦੀ ਲੋੜ ਹੈ।

(ਇਕ ਅਰਬੀ ਅਖੌਤ)



Namdhari Elibrary NamdhariElibrary@gmail.com

# ਵਿਲੱਖਣ ਪੰਥ—ਨਾਮਧਾਰੀ

*—ਵਰਿਆਮ ਸਿੰਘ ਸੰਧੂ*

ਨਾਮਧਾਰੀਆਂ ਦੀ ਅਨੂਠੀ ਪਛਾਣ ਅਤੇ ਸ਼ਾਨਾਂ-ਮੱਤਾ ਰਾਂਗਲਾ ਇਤਿਹਾਸ ਹੈ। ਇਹ ਇਤਿਹਾਸ ਕੇਵਲ 'ਨਾਮਧਾਰੀਆਂ ਦਾ ਹੀ ਨਹੀਂ ਸਗੋਂ ਸਮੁੱਚੇ ਭਾਈਚਾਰੇ ਅਤੇ ਮੁਲਕ ਦਾ ਆਪਣਾ ਇਤਿਹਾਸ ਹੈ। ਧਰਮ, ਸਮਾਜ ਤੇ ਰਾਜਨੀਤੀ ਦੇ ਖੇਤਰ ਵਿਚ ਨਾਮਧਾਰੀਆਂ ਵੱਲੋਂ ਪ੍ਰਥਮ ਅਤੇ ਵਿਲੱਖਣ ਪੈੜਾਂ ਉਲੀਕੀਆਂ ਗਈਆਂ, ਨਵੇਂ ਪੂਰਨੇ ਪਾਏ ਗਏ। ਪੰਜਾਬ ਉੱਤੇ ਅੰਗਰੇਜ਼ਾਂ ਦੇ ਰਾਜਸੀ ਅਤੇ ਸੱਭਿਆਚਾਰਕ ਹਮਲੇ ਦੇ ਫਲਸਰੂਪ ਪੰਜਾਬ ਰਾਜਸੀ ਤੌਰ ਤੇ ਨਿੱਸਲ ਹੋਇਆ ਪਿਆ ਸੀ; ਵੱਡੇ ਵੱਡੇ ਸਰਦਾਰ ਅੰਗਰੇਜ਼ਾਂ ਤੋਂ ਜਾਗੀਰਾਂ ਲੈ ਕੇ ਅੰਗਰੇਜ਼ 'ਮਾਈ-ਬਾਪ' ਅੱਗੇ 'ਜੀ ਹਜ਼ੂਰ' ਦੀ ਮੁਦਰਾ ਵਿਚ ਸਿਰ ਝੁਕਾਈ ਖੜੋਤੇ ਸਨ; ਧਾਰਮਿਕ ਤੇ ਸਮਾਜਿਕ ਜੀਵਨ ਨਿਘਾਰ ਦੀਆਂ ਡੂੰਘਾਣਾ ਤੱਕ ਖਿਸਕ ਗਿਆ ਸੀ। ਇਹੋ ਹੀ ਸਮਾਂ ਸੀ ਜਦੋਂ ਸਤਿਗੁਰੂ ਰਾਮ ਸਿੰਘ ਹੁਰਾਂ ਦੀ ਅਗਵਾਈ ਵਿਚ ਉਹਨਾਂ ਦੇ ਵਿਚਾਰਾਂ ਦੀ ਉਂਗਲ ਫੜ ਕੇ ਡੂੰਘੀਆਂ ਖੱਡਾਂ 'ਚੋਂ ਗਰਕਿਆ ਹੋਇਆ ਪੰਜਾਬ, ਮੁੜ ਉਭਰਨਾ ਤੇ ਉਠਣਾ ਸ਼ੁਰੂ ਹੋਇਆ ਤੇ ਕੁਝ ਹੀ ਸਾਲਾਂ ਵਿਚ ਅੰਗਰੇਜ਼ੀ ਹਕੂਮਤ ਦੇ ਦਬਦਬੇ ਨਾਲ ਨਮੋਸ਼ੀ ਵਿਚ ਝੁਕੀ ਹੋਈ ਪੰਜਾਬ ਦੀ ਧੌਣ ਫਿਰ ਇਕ ਵਾਰ ਮਾਣ ਨਾਲ ਉੱਚੀ ਹੋਈ।

ਸ੍ਵੈ-ਮਾਣ ਵਿਚ ਉੱਠੀਆਂ ਉੱਚੀਆਂ ਧੌਣਾਂ ਸਥਾਪਤ ਤਾਕਤਾਂ ਲਈ ਹਮੇਸ਼ਾਂ ਖ਼ਤਰਨਾਕ ਵੰਗਾਰ ਹੁੰਦੀਆਂ ਹਨ। ਇਹੋ ਹੀ ਕਾਰਨ ਹੈ ਕਿ ਸਮੇਂ ਦੀ ਹਕੂਮਤ ਨੂੰ ਨਾਮਧਾਰੀ ਸਤਿਗੁਰੂ ਨੂੰ ਰੰਗੂਨ ਵਿਚ ਨਜ਼ਰ-ਬੰਦ ਕਰਨਾ ਪਿਆ ਤੇ ਉਹਨਾਂ ਦੇ ਤੇਜੱਸਵੀ ਸਿੱਖ-ਸੇਵਕਾਂ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ, ਧੌਣਾ ਉੱਚੀਆਂ ਕਰਨ ਦੀ ਸਜ਼ਾ ਵਜੋਂ, ਉਡਾਇਆ ਗਿਆ। ਨਾਮਧਾਰੀ ਸਤਿਗੁਰੂ ਜੀ ਨੇ ਅੰਗਰੇਜ਼ਾਂ ਦੀਆਂ ਅਦਾਲਤਾਂ, ਨੌਕਰੀਆਂ, ਕਾਨੂੰਨਾਂ, ਸਕੂਲਾਂ ਅਤੇ ਬਸਤਰਾਂ ਦਾ ਬਾਈਕਾਟ ਕਰਕੇ ਪੰਜਾਬੀ ਕੌਮ ਦੇ ਮਨਾਂ ਵਿਚ ਇਕ ਭਰੋਸੇ ਦਾ ਤੇ ਸੁਤੰਤਰਤਾ ਦਾ ਬੀਜ ਬੀਜਿਆ ਤੇ ਉਸਦੇ ਸਮਾਨੰਤਰ ਇਕ ਆਪਣਾ ਵੱਖਰਾ ਪ੍ਰਬੰਧ ਤੇ ਸੰਗਠਨ ਉਸਾਰਿਆ।

ਆਜ਼ਾਦੀ ਸੰਗਰਾਮ ਦੇ ਖੇਤਰ ਵਿਚ ਨਾਮਧਾਰੀਆਂ ਦੀ ਇਸ ਅਦੁਤਪੂਰਵ ਦੇਣ ਨੇ ਆਉਣ ਵਾਲੇ ਸਮੇਂ ਵਿਚ ਸਿਰਜੇ ਜਾਣ ਵਾਲੇ ਪੰਜਾਬੀ ਤੇ ਭਾਰਤੀ ਇਤਿਹਾਸ ਨੂੰ ਡੂੰਘੀ ਤਰ੍ਹਾਂ ਪ੍ਰਭਾਵਤ ਕੀਤਾ। ਬਾਬਾ ਸੋਹਣ ਸਿੰਘ ਭਕਨਾ ਜੋ ਗ਼ਦਰ ਪਾਰਟੀ ਦੇ ਪਹਿਲੇ ਪ੍ਰਧਾਨ ਬਣੇ ਉਹ ਆਪਣੀ ਜਵਾਨੀ ਦੇ ਦਿਨਾਂ ਵਿਚ ਇਕ ਨਾਮਧਾਰੀ ਬਜ਼ੁਰਗ ਬਾਬਾ ਕੇਸਰ ਸਿੰਘ ਤੋਂ ਪ੍ਰਭਾਵਤ ਹੋ ਕੇ ਹੀ ਸੁਚੱਜੀ ਜੀਵਨ-ਜਾਚ ਵੱਲ ਪਰਤੇ ਸਨ। ਸ਼ਹੀਦ ਭਗਤ ਸਿੰਘ ਨੇ ਆਪਣੀਆਂ ਲਿਖਤਾਂ ਵਿਚ ਨਾਮਧਾਰੀਆਂ ਦੀਆਂ ਕੁਰਬਾਨੀਆਂ ਤੋਂ ਪ੍ਰਭਾਵਤ ਹੋਣ ਦੀ ਗੱਲ ਕੀਤੀ ਹੈ। ਮਹਾਤਮਾ ਗਾਂਧੀ, ਕੋਈ ਮੰਨੇ ਚਾਹੇ ਨਾ, ਸੁਚੇਤ ਜਾਂ ਅਚੇਤ ਨਾਮਧਾਰੀਆਂ ਦੀ ਅੰਗਰੇਜ਼ਾਂ ਨਾਲ ਨਾ-ਮਿਲਵਰਤਨ ਦੀ ਲਹਿਰ ਤੋਂ ਪ੍ਰਭਾਵਤ ਹੋ ਕੇ ਹੀ 'ਨਾ-ਮਿਲਵਰਤਨ' ਲਹਿਰ ਸ਼ੁਰੂ ਕਰਦੇ ਹਨ। ਲਿਖਤੀ ਤੌਰ ਤੇ ਭਾਵੇਂ ਗਾਂਧੀ ਦਾ ਨਾਮਧਾਰੀਆਂ ਤੋਂ ਪ੍ਰਭਾਵਤ ਹੋ ਕੇ ਨਾ ਮਿਲਵਰਤਨ ਲਹਿਰ ਚਲਾਉਣ ਦਾ ਕਿਧਰੇ ਜ਼ਿਕਰ ਹੋਵੇ ਜਾਂ ਨਾ ਹੋਵੇ ਪਰ ਇਸ ਲਹਿਰ ਦੇ ਮਹੱਤਵ ਦਾ ਗਾਂਧੀ ਨੂੰ ਪਤਾ ਜ਼ਰੂਰ ਸੀ। ਜੇ ੧੯੩੯ ਵਿਚ ਪੰਡਿਤ ਨਹਿਰੂ ਨਾਮਧਾਰੀਆਂ ਦੀਆਂ ਆਜ਼ਾਦੀ ਸੰਗਰਾਮ ਵਿਚ ਕੀਤੀਆਂ ਕੁਰਬਾਨੀਆਂ ਨੂੰ ਵਡਿਆਉਂਦਾ ਹੈ ਤਾਂ ਨਿਸਚੇ ਹੀ ਗਾਂਧੀ ਨੂੰ ਨਾਮਧਾਰੀਆਂ ਦਾ 'ਅੰਗਰੇਜ਼ਾਂ' ਦੇ ਬਾਈਕਾਟ ਦੀ ਪਹਿਲ ਕਦਮੀ ਦਾ ਪਤਾ ਕਿਉਂ ਨਹੀਂ ਹੋਵੇਗਾ। ਨਾਮਧਾਰੀਆਂ ਨੂੰ ਮਾਨਤਾ ਨਾ ਦੇਣ ਪਿਛੇ ਇਕ ਕਾਰਨ ਗਾਂਧੀ ਦੇ ਅੰਦੋਲਨ ਦਾ 'ਅਹਿੰਸਕ' ਹੋਣਾ ਹੋ ਸਕਦਾ ਹੈ। ਜੇ ਨਾਮਧਾਰੀਆਂ ਨੂੰ ਪ੍ਰਵਾਨ ਕੀਤਾ ਜਾਵੇ ਤਾਂ 'ਅਹਿੰਸਾ' ਦੀ ਵਿਚਾਰਧਾਰਾ 'ਦੂਸ਼ਤ' ਹੋ ਸਕਦੀ ਹੈ।

ਤੇ ਮੇਰੀ ਜਾਚੇ ਇਹ ਹੈ ਵੀ ਸੱਚ ਕਿ ਜੇ ਨਾਮਧਾਰੀਆਂ ਨੂੰ ਸਾਡੇ ਆਜ਼ਾਦੀ ਸੰਗਰਾਮ ਦੇ ਇਤਿਹਾਸ ਵਿਚ ਬਣਦੀ ਮਾਨਤਾ ਨਹੀਂ ਦਿੱਤੀ ਗਈ ਤਾਂ ਇਸੇ ਕਰਕੇ ਕਿ ਹਰ ਧਿਰ ਦਾ ਇਕ ਆਪਣਾ ਇਤਿਹਾਸ ਤੇ ਆਪਣਾ ਪੱਖ ਹੁੰਦਾ ਹੈ। ਰਾਜ ਕਰਨ ਵਾਲੀ ਜਮਾਤ ਦਾ 'ਆਪਣਾ ਇਤਿਹਾਸ' ਹੈ। ਉਹ ਕਿਸੇ 'ਦੂਜੇ' ਦੀਆਂ ਪਹਿਲ-ਕਦਮੀਆਂ ਤੇ ਪ੍ਰਾਪਤੀਆਂ ਨੂੰ ਕਿਵੇਂ ਮੰਨੇ ਤੇ ਮਾਨਤਾ ਦੇਵੇ ? ਪਰ ਦੁੱਖ ਦੀ ਗੱਲ ਹੈ ਕਿ ਦੇਸ਼ ਲਈ ਮਰ-ਮਿਟਣ ਵਾਲੇ, ਕੁਰਬਾਨੀਆਂ ਦਾ ਲਾਸਾਨੀ ਇਤਿਹਾਸ ਲਿਖਣ ਵਾਲੇ ਤੇ 'ਮੁਕੰਮਲ ਆਜ਼ਾਦੀ' ਦੀ ਜੋਤ ਸਭ ਤੋਂ ਪਹਿਲਾਂ ਜਗਾਉਣ ਵਾਲੇ ਨਾਮਧਾਰੀ ਅੱਜ 'ਦੂਜੇ' ਹੋ ਗਏ ਹਨ। ਦੇਸ਼ ਲਈ ਵੀ, ਪੰਜਾਬ ਲਈ ਵੀ ਤੇ ਸਿੱਖਾਂ ਲਈ ਵੀ। ਸਿੱਖ ਵੀ ਭੁੱਲ ਗਏ ਹਨ ਕਿ ਉਹ ਸਤਿਗੁਰੂ ਪ੍ਰਤਾਪ ਸਿੰਘ ਹੀ ਸਨ ਜਿਨ੍ਹਾਂ ਨੇ ਆਪਣੇ ਆਪ ਨੂੰ ਪਿੱਛੇ ਰੱਖ ਕੇ, ਹਰੇਕ ਕਿਸਮ ਦੀ ਹਉਮੈਂ ਦਾ ਤਿਆਗ ਕਰਕੇ ਸਮੁੱਚੇ ਪੰਥ ਨੂੰ ਇਕਮੁੱਠ ਕਰਨ ਲਈ ਉਪਰਾਲੇ ਕੀਤੇ ਸਨ। ਸਰਵ-ਸੰਪਰਦਾਇ ਸੰਮੇਲਨ ਦੇ ਮਾਧਿਅਮ ਰਾਹੀਂ ਪੰਥ ਨੂੰ ਇਕ ਮੰਚ 'ਤੇ ਖੜੇ ਕਰਨ ਦਾ ਰਾਹ ਵੀ ਨਾਮਧਾਰੀਆਂ ਨੇ ਦਿਖਾਇਆ ਸੀ। ਅੱਜ ਸਿੱਖ ਵੀ ਪਤਾ ਨਹੀਂ ਕਿੰਨ੍ਹੀਆਂ ਵਾੜੀਆਂ ਬਣ ਕੇ ਖਿਲਰੇ



Namdhari Elibrary NamdhariElibrary@gmail.com

ਪਏ ਹਨ। ਆਪਣੀ ਵਿਰਾਸਤ ਨੂੰ ਭੁੱਲਣ ਦਾ ਇਹੋ ਨਤੀਜਾ ਹੁੰਦਾ ਹੈ।

ਜਹਿਰ ਹੈ ਕਿ ਨਾਮਧਾਰੀਆਂ ਦੀ ਇਤਿਹਾਸਕ ਪਹਿਲ-ਕਦਮੀ ਤੇ ਵਡੇਰੀ ਦੇਣ ਸਥਾਪਤ ਇਤਿਹਾਸ ਦੀਆਂ ਮਾਲਕ ਜਮਾਤਾਂ ਨੂੰ ਵਾਰਾ ਨਹੀਂ ਖਾਂਦੀ। ਇਸ ਲਈ ਉਹ ਨਾਮਧਾਰੀ ਇਤਿਹਾਸ ਨੂੰ ਵਿਧੀ-ਵਤ ਢੰਗ ਨਾਲ ਪ੍ਰਚਾਰਨਾ ਤੇ ਪ੍ਰਸਾਰਨਾ ਨਹੀਂ ਚਾਹੁੰਦੀਆਂ। ਜਿਥੇ ਨਾਮਧਾਰੀਆਂ ਦੀ ਫੌਰੀ ਮਦਦ ਦੀ ਲੋੜ ਹੋਵੇ ਇਹ ਜਮਾਤਾਂ ਜ਼ਬਾਨੀ ਕਲਾਮੀ ਨਾਮਧਾਰੀ ਦੇਣ ਦੀ ਵਡਿਆਈ ਕਰਨ ਤੋਂ ਵੀ ਨਹੀਂ ਝਿਜਕਦੀਆਂ ਪਰ ਇਸ ਇਤਿਹਾਸ ਨੂੰ ਲੋਕ-ਚੇਤਨਾ ਦਾ ਅੰਗ ਬਣਾਏ ਜਾਣ ਦਾ ਚਾਰਾ ਵੀ ਉਹਨਾਂ ਕਦੀ ਨਹੀਂ ਕੀਤਾ। ਇਹੋ ਹੀ ਕਾਰਨ ਹੈ ਕਿ ਨਾ ਹੀ ਸਕੂਲੀ ਪਾਠਕ੍ਰਮ ਵਿਚ ਤੇ ਨਾ ਹੀ ਯੂਨੀਵਰਸਿਟੀ ਪੱਧਰ 'ਤੇ ਨਾਮਧਾਰੀ ਇਤਿਹਾਸ ਨੂੰ ਪੜ੍ਹਾਇਆ ਜਾ ਰਿਹਾ ਹੈ ਤੇ ਨਾ ਹੀ ਸਿਲਸਿਲੇ ਵਾਰ ਢੰਗ ਨਾਲ ਲਿਖਿਆ ਜਾ ਰਿਹਾ ਹੈ। ਇਸ ਵਿਚ ਕਸੂਰ ਸਮੁੱਚੇ ਪੰਜਾਬੀ ਭਾਈਚਾਰੇ ਦਾ ਵੀ ਹੈ ਤੇ ਉਸ ਚੇਤੰਨ ਵਰਗ ਦਾ ਵੀ ਜੋ ਸਭ ਕੁਝ ਸਮਝਦਾ ਹੋਇਆ ਵੀ ਅੱਜ ਤੱਕ ਖਾਮੋਸ਼ ਹੈ ਤੇ ਇਸ ਅਮੀਰ ਵਿਰਾਸਤ ਨੂੰ ਕਲਮਬੱਧ ਕਰਨ ਦਾ ਉਪਰਾਲਾ ਨਹੀਂ ਕਰ ਰਿਹਾ। ਕਸੂਰ ਨਾਮਧਾਰੀਆਂ ਦਾ ਵੀ ਹੋ ਸਕਦਾ ਹੈ। ਪਰ ਉਹਨਾਂ ਇਕੱਲਿਆਂ ਦਾ ਹੀ ਕਿਉਂ ਸਾਡਾ ਸਾਰਿਆਂ ਪੰਜਾਬੀਆਂ ਦਾ ਕਸੂਰ ਭਲਾ ਕਿਉਂ ਨਹੀਂ ਕਿ ਅਸੀਂ ਅੱਜ ਤੱਕ ਵਿਧੀ-ਵਤ ਨਾਮਧਾਰੀ ਇਤਿਹਾਸ ਦੀ ਪ੍ਰਮਾਣਿਕ ਸਿਰਜਨਾ ਨਹੀਂ ਕਰ ਸਕੇ। ਯੂਨੀਵਰਸਿਟੀਆਂ ਵਿਚ ਨਾਮਧਾਰੀ ਪੰਥ ਜਾਂ ਸਤਿਗੁਰੂ ਰਾਮ ਸਿੰਘ ਦੇ ਨਾਂ ਉੱਤੇ ਬਣੀਆਂ ਚੇਅਰਾਂ ਵੀ ਪ੍ਰੋਫੈਸਰੀਆਂ ਮਾਣਨ ਤੇ ਮਾਨਣ ਦਾ ਵਸੀਲਾ ਬਣ ਕੇ ਹੀ ਰਹਿ ਗਈਆਂ ਹਨ। ਉਹਨਾਂ ਵੱਲੋਂ ਨਾਮਧਾਰੀ ਇਤਿਹਾਸ ਸਿਲਸਿਲੇ ਵਾਰ ਢੰਗ ਨਾਲ, ਖੋਜ ਕੇ, ਲਿਖ ਕੇ ਕਿਤਾਬੀ ਰੂਪ ਵਿਚ ਪ੍ਰਕਾਸ਼ਤ ਕਰਨ ਦਾ ਕੋਈ ਉਪਰਾਲਾ ਨਹੀਂ ਕੀਤਾ। ਮੈਂ ਇਹ ਸਤਰਾਂ ਆਪਣੇ ਇਸ ਮਹਾਨ ਇਤਿਹਾਸ ਪ੍ਰਤੀ ਆਪਣੀ ਜ਼ਿੰਮੇਵਾਰੀ ਸਮਝਣ ਸਮਝਾਉਣ ਦੇ ਯਤਨ ਵਜੋਂ ਹੀ ਲਿਖ ਰਿਹਾ ਹਾਂ।

ਨਾਮਧਾਰੀ ਪੰਥ ਕੋਲੋਂ ਬੀਤੇ 'ਚੋਂ ਹੀ ਨਹੀਂ ਵਰਤਮਾਨ ਵਿਚ ਵੀ ਬਹੁਤ ਕੁਝ ਸਿੱਖਣ ਸਮਝਣ ਵਾਲਾ ਹੈ। ਮੈਂ ਅਕਸਰ ਆਖਿਆ ਕਰਦਾ ਹਾਂ ਕਿ ਪੰਜਾਬੀ ਕੌਮ ਨੇ ਭਿੰਨ-ਭਿੰਨ ਖੇਤਰਾਂ ਵਿਚ ਵਿਅਕਤੀਗਤ ਪੱਧਰ 'ਤੇ ਸਾਹਿਤ, ਸੰਗੀਤ, ਖੇਡਾਂ, ਫਿਲਮਾਂ ਤੇ ਹੋਰ ਕੋਮਲ-ਕਲਾਵਾਂ ਦੇ ਖੇਤਰ ਵਿਚ ਬਹੁਤ ਅਲੋਕਾਰੀ ਪ੍ਰਤਿਭਾਵਾਂ ਪੈਦਾ ਕੀਤੀਆਂ ਹਨ ਪਰ ਪੰਜਾਬੀ ਕੌਮ ਨੇ ਅਜਿਹੀਆਂ ਪ੍ਰਤਿਭਾਵਾਂ ਦੇ ਸਿਰਜਨ ਤੇ ਵਿਗਸਣ ਲਈ ਕਦੀ ਸਮੂਹਿਕ ਤੇ ਸੰਗਠਤ ਉਪਰਾਲੇ ਨਹੀਂ ਕੀਤੇ। ਇਹ ਨਾਮਧਾਰੀ ਪੰਥ ਹੀ ਹੈ ਜੋ, ਹਰੇਕ ਖੇਤਰ ਵਿਚ ਬੀਜ-ਰੂਪ ਵਿਚ ਪੁੰਗਰਨ ਵਾਲੀਆਂ ਸੰਭਾਵਾ ਪ੍ਰਤਿਭਾਵਾਂ ਨੂੰ ਪਛਾਣ ਕੇ ਉਹਨਾਂ ਨੂੰ ਸਮੁੱਚੇ ਪੰਥ ਦੀ ਪ੍ਰਤਿਭਾ ਸਮਝ ਕੇ ਅਪਣਾ ਲੈਂਦਾ ਹੈ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਧਿਅਮ ਰਾਹੀਂ ਅਜਿਹੀ ਹੋਣਹਾਰ ਪ੍ਰਤਿਭਾ ਸਮੁੱਚੇ ਨਾਮਧਾਰੀ ਪੰਥ ਦੀ ਪੁੱਤ-ਧੀ ਹੋ ਨਿਬੜਦੀ ਹੈ। ਨਿੱਜੀ ਪਰਿਵਾਰ ਦਾ ਬੱਚਾ ਸਮੁੱਚੇ ਨਾਮਧਾਰੀ ਪੰਥਕ ਪਰਿਵਾਰ ਦਾ ਬੱਚਾ ਬਣਕੇ ਸਤਿਗੁਰੂ ਜੀ ਦੀ ਪ੍ਰੇਰਨਾ ਅਤੇ ਆਸ਼ੀਰਵਾਦ ਸਾਲ ਯੋਗ ਅਗਵਾਈ ਲੈ ਕੇ ਸਿਖਰਲੀਆਂ ਬੁਲੰਦੀਆਂ ਵੱਲ ਵਧਣ ਲੱਗਦਾ ਹੈ। ਸਤਿਗੁਰੂ ਜੀ ਦੀ ਆਸ਼ੀਰਵਾਦ ਨਾਲ ਅਜਿਹੇ ਅਨੇਕਾਂ, ਸਭਾਵਨਾਵਾਂ ਭਰਪੂਰ ਬੀਜ ਅੱਜ ਆਪੋ ਆਪਣੇ ਖੇਤਰਾਂ ਦੇ ਘਣੇ ਛਾਂ ਵਾਲੇ ਫਲਦਾਰ ਰੁੱਖ ਬਣੇ ਹੋਏ ਹਨ। ਕੀ ਪੰਜਾਬੀ ਭਾਈਚਾਰਾ ਨਾਮਧਾਰੀ ਪੰਥ ਤੋਂ ਆਪਣੀ ਹੋਣਹਾਰ ਪੰਜਾਬੀ ਪ੍ਰਤਿਭਾ ਨੂੰ ਸਮਝਣ, ਸਾਂਭਣ ਤੇ ਸਿੱਖਿਅਤ ਕਰਨ ਦੀ ਕੌਮੀ ਜ਼ਿੰਮੇਵਾਰੀ ਨੂੰ ਆਪਣੇ ਸਿਰ ਓਟਣ ਲਈ ਤਿਆਰ ਹੋ ਸਕੇਗਾ।

ਪੰਜਾਬ, ਪੰਜਾਬੀ ਤੇ ਸਿੱਖੀ ਦੇ ਨਾਂ ਤੇ ਵੋਟਾਂ ਲੈ ਕੇ ਗੱਦੀਆਂ ਸਾਂਭਣ ਵਾਲੇ ਬੜੇ ਲੋਕ ਨੇ ਪਰ ਪੰਜਾਬ, ਪੰਜਾਬੀ ਜਾਂ ਕੋਮਲ ਕਲਾਵਾਂ ਅਤੇ ਸਾਹਿਤ ਦੇ ਖੇਤਰ ਨਾਲ ਉਹਨਾਂ ਸਭਨਾਂ ਦਾ ਮੋਹ ਤੇ ਮਾਣ ਦਾ ਰਿਸ਼ਤਾ ਹਮੇਸ਼ਾ ਚਲਾਵਾਂ ਜਿਹਾ ਹੀ ਰਿਹਾ ਹੈ। ਇਹ ਨਾਮਧਾਰੀ ਹੀ ਨੇ ਜੋ ਆਪਣੇ ਪੰਥ ਤੋਂ ਬਾਹਰ ਵੀ ਆਪਣੀਆਂ ਬਾਹਵਾਂ ਲੰਮੀਆਂ ਕਰਕੇ ਅਤੇ ਫੈਲਾ ਕੇ ਹੋਰ ਖੇਤਰਾਂ ਦੇ ਤਮਾਮ ਲੋਕਾਂ ਤੇ ਜਥੇਬੰਦੀਆਂ ਨੂੰ ਗਲ ਨਾਲ ਲਾਉਂਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਹੁਰਾਂ ਦਾ ਗੁਰਬਖਸ਼ ਸਿੰਘ ਤੇ ਪ੍ਰੀਤਲੜੀ ਨਾਲ ਰਿਸ਼ਤਾ ਤੇ ਹੁਣ ਵੀ ਲੇਖਕ ਸਭਾਵਾਂ ਤੇ ਅਕਾਦਮੀਆਂ ਲਈ ਦਿਲ ਖੋਲ੍ਹ ਕੇ ਲੰਗਰ ਲਗਾਉਂਣੇ ਤੇ ਸੇਵਾ ਕਰਨੀ ਤੇ ਲੇਖਕਾਂ ਕਲਾਕਾਰਾਂ ਦੀ ਕਦਰ ਕਰਨੀ ਨਾਮਧਾਰੀ ਪੰਥ ਤੇ ਗੁਰੂ ਸਾਹਿਬ ਦੀ ਡੂੰਘੀ ਸੰਵੇਦਨਸ਼ੀਲਤਾ ਤੇ ਹੌਸਾਸੀਅਤ ਦੇ ਪ੍ਰਮਾਣ ਹਨ।

ਸਾਨੂੰ ਸਭ ਨੂੰ ਨਾਮਧਾਰੀ ਪੰਥ ਦਾ ਰਿਣੀ ਤਾਂ ਹੋਣਾ ਹੀ ਚਾਹੀਦਾ ਹੈ ਪਰ ਉਹਨਾਂ ਤੋਂ ਬਹੁਤ ਕੁਝ ਸਿੱਖਣਾ ਵੀ ਚਾਹੀਦਾ ਹੈ। ਜੋ ਕੁਝ ਉਹ ਨਹੀਂ ਕਰ ਸਕੇ ਜਾਂ ਕਰ ਰਹੇ ਇਹ ਕੁਝ ਉਹ ਆਪ ਆਪਣੇ ਤਜਰਬੇ 'ਚੋਂ ਸਿਖ ਜਾਣਗੇ ਤੇ ਕਰਨਗੇ ਵੀ ਅਸੀਂ ਬਤੌਰ ਪੰਜਾਬੀ ਭਾਈਚਾਰੇ ਦੇ ਨਾਮਧਾਰੀ ਪੰਥ ਤੋਂ ਬਹੁਤ ਕੁਝ ਲੈ ਸਕਦੇ ਹਾਂ ਤੇ ਸਾਨੂੰ ਲੈਣਾ ਵੀ ਚਾਹੀਦਾ ਹੈ।

❖❖❖



Namdhari Elibrary NamdhariElibrary@gmail.com

# ਤੇਰੇ ਊਚੇ ਦੁਆਰ

*—ਸੁਰਜੀਤ ਪਾਤਰ*

ਪਹਿਲਾਂ ਪਹਿਲ ਮੈਂ ਨਾਮਧਾਰੀਆਂ ਨੂੰ ਇਤਿਹਾਸ ਦੇ ਸਫ਼ਿਆਂ ਤੇ ਮਿਲਿਆ, ਸਤਿਗੁਰੂ ਰਾਮ ਸਿੰਘ ਹੋਰਾਂ ਦੀ ਚਲਾਈ ਉਸ ਲਹਿਰ ਸਦਕਾ ਜਿਸਦੀ ਮਿਸਾਲ ਉਨ੍ਹਾਂ ਤੋਂ ਪਹਿਲਾਂ ਕਿਤੇ ਹੋਰ ਨਹੀਂ ਮਿਲਦੀ। ਉਨ੍ਹਾਂ ਦੇ ਅੰਗਰੇਜ਼ ਹਕੂਮਤ ਦੇ ਮੁਕਾਬਲੇ ਇਕ ਸੁਤੰਤਰ ਪ੍ਰਬੰਧ ਸਥਾਪਿਤ ਕੀਤਾ। ਆਪਣਾ ਡਾਕ ਪ੍ਰਬੰਧ, ਆਪਣਾ ਨਿਆਂ-ਪ੍ਰਬੰਧ, ਆਪਣੇ ਆਵਾਜਾਈ-ਸਾਧਨ, ਆਪਣੀ ਵੇਸ਼-ਭੂਸ਼ਾ, ਇਕ ਐਸੀ ਸ਼ਾਂਤਮਈ ਲਹਿਰ ਜੋ ਅੰਗਰੇਜ਼ੀ ਹਕੂਮਤ ਨੂੰ ਜੜ੍ਹ ਖੋਖਲੀ ਕਰਨ ਦੇ ਸਮਰੱਥ ਸੀ। ਹੈਰਾਨੀ ਹੁੰਦੀ ਹੈ ਕਿ ਕਿਸ ਤਰ੍ਹਾਂ ਦੀ ਰਾਜਸੀ ਤੇ ਸਮਾਜਿਕ ਦੂਰ-ਦਰਸ਼ਤਾ ਨਾਲ ਉਨ੍ਹਾਂ ਨੇ ਇਹ ਮਹਾਨ, ਅਨੂਠਾ ਤੇ ਸਿਰਜਣਾ-ਮੁਖੀ ਵਿਕਲਪ ਪ੍ਰਦਾਨ ਕੀਤਾ ਜੋ ਇਕੋ ਵੇਲੇ ਬਹੁਤ ਸਾਦਾ ਤੇ ਬਹੁਤ ਗਹਿਰਾ ਸੀ। ਉਨ੍ਹਾਂ ਨੇ ਪੰਜਾਬ ਦੀ ਧਾਰਮਿਕ, ਰਾਜਨੀਤਕ ਤੇ ਸਮਾਜਿਕ ਜ਼ਿੰਦਗੀ ਨੂੰ ਸੱਜਰੀ ਚੜ੍ਹਤ ਬਖਸ਼ੀ ਤੇ ਹਮੇਸ਼ਾ ਹਮੇਸ਼ਾ ਲਈ ਇਹ ਜਗਮਗਾਉਂਦਾ ਅਧਿਆਇ ਲਿਖਿਆ। ਇਕ ਕਿਰਤੀ ਆਪਣੀ ਸਦਾਚਾਰਕ ਸ਼ਕਤੀ ਤੇ ਵਿਸਮਾਦੀ ਜਲੌਅ ਸਦਕਾ ਸਾਡਾ ਪਾਤਸ਼ਾਹ ਬਣਿਆ, ਸੱਚਾ ਪਾਤਸ਼ਾਹ। ਤੇ ਗੁਰਬਾਣੀ ਵਾਕ—

"ਪਰਵਾਹ ਨਾਹੀ ਕਿਸੇ ਕੇਰੀ
ਬਾਝ ਸੱਚੇ ਨਾਇ।"

ਇਕ ਵਾਰ ਫੇਰ ਸਿੱਖਾਂ ਦੇ ਮਸਤਕਾਂ ਦਾ ਨੂਰ ਬਣ ਕੇ ਚਮਕਣ ਲੱਗਾ।

ਦੂਜੀ ਵਾਰ ਮੈਂ ਨਾਮਧਾਰੀਆਂ ਨੂੰ ਭੈਣੀ ਸਾਹਿਬ ਦੀ ਪਾਵਨ ਧਰਤੀ ਤੇ ਮਿਲਿਆ ਜਦੋਂ ਇਕ ਸ਼ਾਮ ਚੰਡੀਗੜ੍ਹ ਜਾਂਦਿਆਂ ਮੇਰੇ ਅਤੇ ਮੇਰੇ ਦੋਸਤ ਇੰਦਰਜੀਤ ਦੇ ਮਨ ਵਿਚ ਖਿਆਲ ਆਇਆ ਕਿ ਭੈਣੀ ਸਾਹਿਬ ਹੋ ਕੇ ਚੱਲਦੇ ਹਾਂ ਜੋ ਅਸੀਂ ਪਹਿਲਾਂ ਕਦੀ ਨਹੀਂ ਵੇਖਿਆ ਸੀ। ਭੈਣੀ ਸਾਹਿਬ ਜਾ ਕੇ ਅਸੀਂ ਅਦਭੁਤ ਦ੍ਰਿਸ਼ ਦੇਖਿਆ ਦੂਰ ਤੱਕ ਸ਼ਵੇਤ-ਵੇਸੀ ਸੰਗਤ ਅਤੇ ਮੰਚ ਉੱਤੇ ਸਿਤਾਰ ਵਾਦਨ ਕਰ ਰਹੇ ਉਸਤਾਦ ਵਿਲਾਇਤ ਹੁਸੈਨ ਖ਼ਾਨ ਤੇ ਉਨ੍ਹਾਂ ਤੇ ਛਤਰ ਛਾਇਆ ਬਣ ਕੇ ਸੁਸ਼ੋਭਿਤ ਸਤਿਗੁਰੂ ਜਗਜੀਤ ਸਿੰਘ। ਇਸ ਅਲੌਕਿਕ ਦ੍ਰਿਸ਼ ਨੇ ਮੈਨੂੰ ਹਮੇਸ਼ਾਂ ਲਈ ਨਾਮਧਾਰੀ ਦਰਬਾਰ ਨਾਲ ਜੋੜ ਦਿੱਤਾ।

ਤੀਜੀ ਵਾਰ ਨਾਮਧਾਰੀ ਦਰਬਾਰ ਮੇਰੇ ਲਈ ਸ਼ਫ਼ਾ ਦੀ ਆਸ਼ੀਰਵਾਦ ਬਣ ਕੇ ਆਇਆ। ੧੯੯੯ ਵਿਚ ਜਦੋਂ ਮੈਂ ਸੀ.ਐਮ. ਸੀ ਲੁਧਿਆਣਾ ਵਿੱਚ ਦਾਖਲ ਸਾਂ ਤਾਂ ਇਨ੍ਹਾਂ ਸ਼ਵੇਤ-ਵੇਸ਼ੀਆਂ ਦਾ ਇਕ ਮੰਡਲ ਮੇਰੇ ਲਈ ਬਹੁਤ ਸਾਰੀ ਮਾਇਆ ਤੇ ਸੱਚੇ ਪਾਤਸ਼ਾਹ ਦੀ ਮਿਹਰ ਦਾ ਪੈਗ਼ਾਮ ਲੈ ਕੇ ਆਇਆ।

ਤੇ ਫਿਰ ਜਦੋਂ ਮੈਂ ਰਾਜ਼ੀ ਹੋ ਕੇ ਘਰ ਪਹੁੰਚਾ ਤਾਂ ਖ਼ੁਦ ਸਤਿਗੁਰੂ ਜਗਜੀਤ ਸਿੰਘ ਮੇਰੇ ਗ੍ਰਹਿ ਵਿਖੇ ਦਰਸ਼ਨ ਦੇਣ ਪਧਾਰੇ। ਕਿੰਨਾ ਚਿਰ ਸ਼ੁਕਰਾਨਾ ਤੇ ਵਿਸਮਾਦ ਮੇਰੀਆਂ ਅੱਖਾਂ ਦਾ ਆਬਸ਼ਾਰ ਬਣਿਆ ਰਿਹਾ। ਛੋਟੇ ਵੀਰ ਉਪਕਾਰ ਨੂੰ ਕੁਝ ਸੁਣਾਉਣ ਦਾ ਆਦੇਸ਼ ਹੋਇਆ ਤਾਂ ਉਸ ਨੇ ਨੇਕੀ ਹੋਰਾਂ ਦਾ ਗੀਤ ਛੋਹਿਆ—

"ਮਿੱਤਰਾ ਵੇ ਅੱਜ ਸ਼ਾਂਤ ਨਦੀ ਦਾ ਪਾਣੀ"

ਇਸ ਤੋਂ ਬਾਅਦ ਮੈਂ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਆਪ ਮੁਹਾਰੇ ਮੇਰੇ ਬੁੱਲ੍ਹਾਂ ਤੇ ਇਹ ਗੀਤ ਸੀ—

ਹੇ ਕਵਿਤਾ ਮੈਂ ਮੁੜ ਆਇਆ ਹਾਂ
ਤੇਰੇ ਊਚੇ ਦੁਆਰ
ਜਿਥੇ ਹਰਦਮ ਸਰਗਮ ਗੂੰਜੇ
ਹਰ ਗ਼ਮ ਦਏ ਨਿਵਾਰ

ਸਿਰਫ਼ ਮੇਰੇ ਨਾਲ ਹੀ ਨਹੀਂ ਸਾਰੇ ਪੰਜਾਬੀ ਲੇਖਕਾਂ ਤੇ ਦੁਨੀਆ ਭਰ ਦੇ ਕਲਾਕਾਰਾਂ ਨਾਲ ਜੇ ਕਿਸੇ ਧਾਰਮਿਕ ਸੰਪਰਦਾਇ ਨੇ ਏਨਾ ਪਿਆਰ ਭਰਿਆ ਤੇ ਗੂੜ੍ਹਾ ਰਿਸ਼ਤਾ ਜੋੜਿਆ ਹੈ, ਉਹ ਨਾਮਧਾਰੀ ਸੰਪਰਦਾਇ ਹੀ ਹੈ। ਕੇਂਦਰੀ ਲੇਖਕ ਸਭਾ ਦੀ ਕਾਨਫਰੰਸ ਹੋਵੇ ਜਾਂ ਪੰਜਾਬੀ ਸਾਹਿਤ ਅਕਾਡਮੀ ਦਾ ਸਮਾਗਮ, ਲੰਗਰ ਦੀ ਸੇਵਾ ਇਹ ਸ਼ਵੇਤ-ਵੇਸ਼ੀ ਮਿਹਰਬਾਨ ਹੀ ਕਰਦੇ ਨਜ਼ਰ ਪੈਂਦੇ ਹਨ।

"ਮਰਦਾਨਿਆ ਰਬਾਬ ਵਜਾਇ" ਦੇ ਆਦੇਸ਼ ਵਿਚੋਂ ਜੋ ਲਾਸਾਨੀ ਪਰੰਪਰਾ ਜਨਮੀ ਤੇ ਵਿਗਸੀ, ਉਸ ਮਹਾਨ ਪਰੰਪਰਾ ਦੇ ਸਭ ਤੋਂ ਵੱਡੇ ਸਿਦਕੀ ਵਾਰਿਸ ਵੀ ਇਸ ਵੇਲੇ ਨਾਮਧਾਰੀਏ ਹੀ ਹਨ।

ਹੁਣ ਮੈਂ ਵਾਰੀਆਂ ਤਾਂ ਭੁੱਲ ਚੁੱਕਾ ਹਾਂ ਪਰ ਨਾਮਧਾਰੀ ਸ਼ਬਦ ਹੁਣ ਮੇਰੇ ਲਈ ਇਕ ਸੰਗੀਤਮਈ, ਕਾਵਿਕ ਤੇ ਆਤਮਿਕ ਸਹਾਰੇ ਦਾ ਸ਼ਬਦ ਹੈ। ਦੁਆ ਕਰਦਾ ਹਾਂ ਇਹ ਸ਼ਬਦ ਇਵੇਂ ਹੀ ਸੰਗੀਤ, ਕਾਵਿ, ਮੁਕਤੀ, ਮਾਨਵ-ਸੇਵਾ ਤੇ ਆਤਮਿਕ ਉੱਚਤਾ ਦਾ ਸਮ-ਅਰਥੀ ਬਣਿਆ ਰਹੇ ਤੇ ਜੁਗੋ ਜੁਗ ਜਗਮਗਾਵੇ।



Namdhari Elibrary NamdhariElibrary@gmail.com

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

- ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ
- ਵੈਫ਼ਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




**Pinoneer Manufacturer in India of**

- **Automatic machines for producing Biscuits**
- **Automatic machines for producing Wafers**

**and**

**Makers of High quality Biscuits**

**BBL FOODS PVT. LTD.**

*Santosh Nagar (X) Roads, Hyderabad-500 059 India*

*Ph.:— +91-40-4530680, 82,84 Fax :— +91-40--4530475*

*E-mail:amber @hd1.vsnl.net.in*

**Balvinder Pal Singh** *Manging Director* | **Lakhbir Singh Muchhal** *Director* | **Bakhshish Singh Muchhal** *Director*





Namdhari Elibrary NamdhariElibrary@gmail.com

# ਸਤਿਗੁਰੂ ਰਾਮ ਸਿੰਘ ਜੀ ਦੇ ਯੋਗਦਾਨ ਦਾ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਮਹੱਤਵ

*—ਡਾ. ਸਤਿੰਦਰ ਸਿੰਘ*

ਨਾਮਧਾਰੀ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਭਾਰਤੀ ਇਤਿਹਾਸ ਦੀ ਇਕ ਅਦੁੱਤੀ ਅਤੇ ਕਰਮਸ਼ੀਲ ਸ਼ਖਸੀਅਤ ਵਾਲੇ ਮਹਾਂਪੁਰਖ ਸਨ। ਉਹ ਬੇਮਿਸਾਲ ਕਰਮਸ਼ੀਲਤਾ ਅਤੇ ਰੂਹਾਨੀਅਤ ਦੇ ਪੁੰਜ ਸਨ। ਉਨ੍ਹਾਂ ਨੇ ਭਾਰਤੀ ਜਨ-ਜੀਵਨ ਦੀ ਤਰੱਕੀ, ਭਾਰਤੀ ਰਾਜਨੈਤਿਕਤਾ ਦੀ ਸਹੀ ਸੇਧ ਅਤੇ ਅਧਿਆਤਮਕ ਜੀਵਨ ਦੀ ਉੱਚਤਾ ਵਰਗੇ ਮਹਾਨ ਕਾਰਜਾਂ ਰਾਹੀਂ ਭਾਰਤੀ ਸਮਾਜ ਦੀ ਭਰਪੂਰ ਅਗਵਾਈ ਕੀਤੀ। ਉਨ੍ਹਾਂ ਵਿੱਚ ਸੱਚੀ ਅਤੇ ਸੁੱਚੀ ਲਗਨ, ਨਿਸ਼ਠਾ ਅਤੇ ਆਸਥਾ ਦੀ ਜੋ ਉੱਚਤਾ ਦਿਖਾਈ ਦੇਂਦੀ ਹੈ ਉਸ ਨਾਲ ਉਨ੍ਹਾਂ ਨੇ ਲੋਕ ਜਾਗਰਤੀ ਅਤੇ ਲੋਕ ਕਲਿਆਣ ਦੇ ਮਹਾਨ ਕਾਰਨਾਮੇ ਹੀ ਨਹੀਂ ਕਰ ਦਿਖਾਏ ਸਗੋਂ ਸੁੱਤੀ ਹੋਈ ਕੌਮ ਵਿੱਚ ਅਜੇਹੀ ਚੇਤਨਤਾ ਅਤੇ ਕੌਮੀਅਤ ਦਾ ਜਜ਼ਬਾ ਪੈਦਾ ਕੀਤਾ, ਜਿਸ ਨਾਲ ਉਹ ਦੇਸ਼ ਦੇ ਸੁਚੇਤ ਨਾਗਰਿਕ ਅਤੇ ਬਲੀਦਾਨ ਦੀ ਭਾਵਨਾ ਵਾਲੇ ਸਮਰੱਥ ਸਿਪਾਹੀ ਬਣ ਗਏ। ਤਾਂ ਹੀ ਤਾਂ ਉਹ ਸੰਗਠਿਤ ਤੇ ਸੁਚੇਤ ਹੋ ਕੇ ਕ੍ਰਾਂਤੀਕਾਰੀ ਪਰਿਵਰਤਨ ਲਿਆਉਣ ਵਿੱਚ ਭਰਪੂਰ ਸਫਲਤਾ ਹਾਸਲ ਕਰ ਸਕੇ।

ਉਨ੍ਹਾਂ ਦੀ ਅਗਵਾਈ ਵਿੱਚ ਅਜੇਹੀ ਸਿੱਖ ਲਹਿਰ ਪੈਦਾ ਹੋਈ ਜਿਸਨੇ ਸਮਾਜਕ, ਧਾਰਮਕ, ਰਾਜਨੈਤਿਕ ਅਤੇ ਆਰਥਕ ਪੱਖੋਂ ਦੇਸ ਦਾ ਕਲਿਆਣ ਕੀਤਾ, ਅਨੇਕਾਂ ਵੱਡਮੁੱਲੇ ਟੀਚੇ ਪ੍ਰਾਪਤ ਕੀਤੇ ਅਤੇ ਲੋਕਾਂ ਦੇ ਦੁੱਖ ਦੂਰ ਕੀਤੇ। ਇਸ ਆਧਾਰ ਤੇ ਸਤਿਗੁਰੂ ਰਾਮ ਸਿੰਘ ਰਾਸ਼ਟਰੀ ਹੀ ਨਹੀਂ, ਅੰਤਰ-ਰਾਸ਼ਟਰੀ ਪੱਧਰ ਦੇ ਮਹਾਨ ਨੇਤਾ ਵਜੋਂ ਉੱਭਰੇ। ਬਸੰਤ ਪੰਚਮੀ ਵਾਲੇ ਪਵਿੱਤਰ ਦਿਹਾੜੇ ਉੱਤੇ ਉਨ੍ਹਾਂ ਦਾ ਮਹਾਨ ਜਨਮ ਪੁਰਬ ਹੈ, ਸੋ ਇਹ ਗੱਲ ਅਤਿਅੰਤ ਮਹੱਤਵ ਵਾਲੀ ਹੈ ਕਿ ਅਸੀਂ ਉਨ੍ਹਾਂ ਵਲੋਂ ਦਰਸਾਈ ਜੀਵਨ-ਸੇਧ ਨੂੰ ਹਾਸਲ ਕਰੀਏ ਅਤੇ ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਉਤੇ ਚਲ ਕੇ ਦੇਸ਼ ਅਤੇ ਕੌਮ ਦੀ ਤਰੱਕੀ ਲਈ ਸਾਰਥਕ ਉਪਰਾਲੇ ਕਰੀਏ। ਇਸ ਨਾਲ ਆਪਣਾ ਜਨਮ ਸਫਲ ਕਰੀਏ ਅਤੇ ਹੋਰਨਾਂ ਦੇ ਉਪਕਾਰ ਵਿੱਚ ਵੀ ਸਹਾਈ ਹੋ ਸਕੀਏ।

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੀ ਰਾਜਨੈਤਿਕਤਾ ਅਤੇ ਰਾਜਨੈਤਿਕ ਪ੍ਰਬੰਧ ਵਿੱਚ ਜਿਥੇ ਕਈ ਉਸਾਰੂ ਮਹੱਤਵ ਵਾਲੀਆਂ ਨੀਤੀਆਂ ਦਾ ਸੰਚਾਰ ਕੀਤਾ, ਉਥੇ ਇਕ ਬਹੁਤ ਅਹਿਮ ਪੱਖ ਸਮਾਜਕ ਨਿਆਂ ਦੀ ਸਥਾਪਨਾ ਸੀ। ਸਭ ਲਈ ਬਰਾਬਰੀ ਦਾ ਭਾਵ, ਬਰਾਬਰ ਦਾ ਹੱਕ, ਬਰਾਬਰ ਦੀ ਸੁਤੰਤਰਤਾ, ਬਰਾਬਰ ਦਾ ਆਦਰ ਆਦਿ ਅਜੇਹੇ ਪੱਖ ਹਨ ਜਿਨ੍ਹਾਂ ਨੇ ਭਾਰਤੀ ਰਾਜਨੀਤੀ ਨੂੰ ਸਹੀ ਦਿਸ਼ਾ ਪ੍ਰਦਾਨ ਕੀਤੀ ਤਾਂ ਜੋ ਹਰੇਕ ਨੂੰ ਬਰਾਬਰ ਦਾ ਹੱਕ ਤੇ ਇਨਸਾਫ਼ ਮਿਲ ਸਕੇ। ਅਜੇਹੇ ਦਿਸ਼ਾ-ਨਿਰਦੇਸ਼ ਉਨ੍ਹਾਂ ਦੀ ਜੀਵਨ ਜਾਚ ਦਾ ਆਧਾਰ ਸਨ, ਇਸ ਲਈ ਇਹ ਉਨ੍ਹਾਂ ਦੀ ਵਿਚਾਰਧਾਰਾ ਦੇ ਮਹਿਜ਼ ਸਿਧਾਂਤਕ ਪੱਖ ਨਹੀਂ ਸਗੋਂ ਵੱਡਮੁੱਲੇ ਵਿਹਾਰਕ ਪੱਖ ਸਨ, ਅਤੇ ਉਨ੍ਹਾਂ ਦੇ ਉਚੇਰੇ ਜੀਵਨ-ਅਮਲ ਵਿਚੋਂ ਰੂਪ ਧਾਰਦੇ ਸਨ। ਉਨ੍ਹਾਂ ਦਾ ਆਪਣਾ ਸੱਚਾ ਅਤੇ ਸੁੱਚਾ ਜੀਵਨ ਏਸ ਵਿਹਾਰਕਤਾ ਅਤੇ ਵਿਹਾਰਕ ਸੇਧ ਦੀ ਤਰਜਮਾਨੀ ਕਰਨ ਵਾਲਾ ਇਕ ਆਕਰਸ਼ਕ ਮਾਡਲ ਸੀ ਅਤੇ ਉਨ੍ਹਾਂ ਦੇ ਮਿਸ਼ਨ ਦੀ ਸਹੀ ਤਸਵੀਰ ਅੰਕਿਤ ਕਰਦਾ ਸੀ :

*ਲੜਕੀ ਨਾ ਕਿਸੇ ਮਾਰਣੀ, ਨਾ ਕਿਸੇ ਵਟਾ ਕਰਨਾ, ਨਾ ਲੜਕੀ ਦੇ ਦੰਮ ਲੈਣੇ। ਜੇਹੜਾ ਲੜਕੀ ਮਾਰੇ ਬੇਚੇ, ਵਟਾ ਕਰੇ, ਉਸਦੇ ਹਥਾਂ ਦਾ, ਘਰ ਦਾ, ਅੰਨ ਪਾਣੀ ਨਹੀਂ ਵਰਤਣਾ। ਉਸਨੂੰ ਸੰਗਤ ਵਿੱਚ ਨਹੀਂ ਵੜਨ ਦੇਣਾ।.......ਕਿਸੇ ਦਾ ਧੱਕਾ ਕਰਕੇ, ਨਾ ਚੋਰੀ ਕਰਕੇ ਨਾ ਠੱਗੀ ਕਰਕੇ, ਕੱਖ ਆਦਿਕ ਭੀ ਨਹੀਂ ਲੈਣਾ।* *(ਹੁਕਮਨਾਮਾ ੨੦)*

ਸਤਿਗੁਰੂ ਰਾਮ ਸਿੰਘ ਮਹਾਨ ਧਾਰਮਕ ਆਗੂ, ਸ੍ਰੇਸ਼ਠ ਸਮਾਜ ਸੁਧਾਰਕ ਅਤੇ ਲਾਸਾਨੀ ਇਤਿਹਾਸਕ ਨਾਇਕ ਹੀ ਨਹੀਂ ਸਨ ਸਗੋਂ ਰਾਜਨੈਤਿਕ ਸੂਝ ਵਾਲੇ ਉਚੇਰੇ ਚਿੰਤਕ ਵੀ ਸਨ। ਇਹ ਉਨ੍ਹਾਂ ਦੀ ਰਾਜਨੈਤਿਕਤਾ ਦੀ ਸੋਝੀ ਅਤੇ ਇਸਦਾ ਸਫਲ ਸੰਚਾਲਨ ਹੀ ਸੀ, ਜਿਸਨੇ ਭਾਰਤ ਵਿਚੋਂ ਬਰਤਾਨਵੀ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਕਰਕੇ ਰਖ ਦਿਤੀਆਂ ਸਨ। ਉਨ੍ਹਾਂ ਸਮੁੱਚੇ ਭਾਰਤੀ ਬਰਤਾਨਵੀ ਸਾਮਰਾਜ ਨੂੰ ਪੂਰੀ ਤਰ੍ਹਾਂ ਬੌਖਲਾਕੇ ਰਖ ਦਿੱਤਾ ਸੀ। ਆਪਣੀ ਭਰਪੂਰ ਰਾਜਨੈਤਿਕ ਸੂਝ ਅਤੇ ਚੇਤਨਾ ਨਾਲ ਪੁੱਟੇ ਸਾਰਥਕ ਕਦਮਾਂ ਵਿੱਚ ਉਨ੍ਹਾਂ ਨੇ ਬਰਤਾਨਵੀ ਅਨੁਸ਼ਾਸਨ ਦੇ ਸਮਾਨਾਂਤਰ ਸਮਾਜਕ ਨਿਆਂ ਅਤੇ ਰਾਜਸੀ ਪ੍ਰਬੰਧ ਦਾ ਇਕ ਵਖਰਾ ਪ੍ਰਬੰਧ ਉਸਾਰ ਦਿੱਤਾ ਸੀ। ਲੋਕਾਂ ਨੂੰ ਨਿਆਂ ਦਿਵਾਉਣ ਲਈ ਪੰਚਾਇਤੀ ਪ੍ਰਣਾਲੀ ਦੀ ਸਥਾਪਨਾ ਕੀਤੀ ਅਤੇ ਇਕ ਮੈਜਿਸਟਰੇਟ ਦੀ ਨਿਯੁਕਤੀ ਵੀ ਕਰ ਦਿਤੀ, ਜੋ ਨਿਆਂ ਦੇ ਕੇਸਾਂ ਦਾ ਯੋਗ ਨਿਪਟਾਰਾ ਕਰੇ।

ਉਹ ਮੋਢੀ ਭਾਰਤੀ ਸੁਤੰਤਰਤਾ ਸੰਗਰਾਮੀਏ ਸਨ ਜਿਨਾਂ ਨੇ ਸਭ ਤੋਂ ਪਹਿਲਾਂ ਬਾਈਕਾਟ ਦੀ ਨੀਤੀ ਦਾ ਸੰਚਾਰ ਕੀਤਾ। ਇਹ ਬਾਈਕਾਟ ਸਰਬਪੱਖੀ ਅਤੇ ਸੰਪੂਰਣ ਸੀ ਜਿਸ ਵਿੱਚ ਡਾਕ-ਪ੍ਰਣਾਲੀ ਦਾ ਬਾਈਕਾਟ, ਰੇਲਵੇ ਦਾ ਬਾਈਕਾਟ, ਬਦੇਸ਼ੀ



Namdhari Elibrary NamdhariElibrary@gmail.com

ਵਸਤਾਂ ਦਾ ਬਾਈਕਾਟ, ਸਰਕਾਰੀ ਸਕੂਲਾਂ ਦਾ ਬਾਈਕਾਟ, ਨਾ-ਮਿਲਵਰਤਣ ਦਾ ਅੰਦੋਲਨ ਆਦਿ ਸ਼ਾਮਲ ਸਨ। ਬਾਈਕਾਟ ਦੇ ਬਾਵਜੂਦ ਲੋਕਾਂ ਨੂੰ ਆਪਣੀਆਂ ਸਹੂਲਤਾਂ ਮਿਲਦੀਆਂ ਰਹਿਣ, ਇਸ ਲਈ ਉਨ੍ਹਾਂ ਨੇ ਸੁਤੰਤਰ ਡਾਕ ਪ੍ਰਣਾਲੀ ਅਤੇ ਉਕਤ ਅਨੁਸਾਰ ਨਿਆਂ ਪ੍ਰਣਾਲੀ ਦਾ ਬਖ਼ੂਬੀ ਸੰਚਾਲਨ ਕੀਤਾ, ਜੋ ਪੂਰੀ ਤਰ੍ਹਾਂ ਸੁਚਾਰੂ ਤੇ ਸੁਗਠਿਤ ਢੰਗ ਨਾਲ ਕਾਰਜਸ਼ੀਲ ਰਿਹਾ।

ਸਵਦੇਸ਼ੀ ਨੀਤੀ ਸੰਬਧੀ ਚੁੱਕੇ ਉਨ੍ਹਾਂ ਦੇ ਅਜੇਹੇ ਸੂਝਵਾਨ ਕਦਮਾਂ ਨਾਲ ਸਮੁੱਚਾ ਬਰਤਾਨਵੀ ਸਾਮਰਾਜ ਲੜਖੜਾ ਗਿਆ। ਸ੍ਰ. ਖੁਸ਼ਵੰਤ ਸਿੰਘ ਦੇ ਸ਼ਬਦਾਂ ਵਿੱਚ :

Ram Singh was the first man to evolve non-co-operation and the use of swadeshi (indigenous goods) as political weapons. The boycott of British goods, government schools, law courts, and the postal service and the exhortation to wear only hand spun cloth (Khaddar), which Ram Singh propagated in the 1860's, were taken up again sixty years later by Mahatama Gandhi. (History of the Sikhs, Vol. II, p. 135).

ਸਤਿਗੁਰੂ ਰਾਮ ਸਿੰਘ ਜੀ ਨੇ ਇਸ ਸਮੇਂ ਜਿਸ ਭਾਰਤੀ ਸਮਾਜ ਦੀ ਪੁਨਰ ਉਸਾਰੀ ਕੀਤੀ ਜਾਂ ਬਰਤਾਨਵੀ ਸਾਮਰਾਜ ਦੇ ਸਮਾਨਾਂਤਰ ਜਿਸ ਸਮਾਜਕ-ਰਾਜਨੈਤਿਕ ਪ੍ਰਬੰਧ ਦੀ ਸਥਾਪਨਾ ਕੀਤੀ ਉਹ ਸੱਚਾਈ ਅਤੇ ਨੇਕੀ ਦੀ ਬੁਨਿਆਦ ਉਤੇ ਆਧਾਰਿਤ ਸੀ, ਜਿਸ ਤੋਂ ਲੋਕਾਂ ਨੂੰ ਸਹੀ ਇਨਸਾਫ਼ ਅਤੇ ਸਹੀ ਸੇਧ ਹਾਸਲ ਹੋਈ। ਉਹ ਬਰਤਾਨਵੀ ਸਰਕਾਰ ਦੇ ਖੋਖਲੇ, ਬਣਾਉਟੀ ਅਤੇ ਗ਼ੈਰ-ਮਨੁੱਖੀ ਪ੍ਰਬੰਧ ਦੀ ਥਾਂ ਇਸ ਸੱਚੇ ਸੁੱਚੇ ਪ੍ਰਬੰਧ ਵਲ ਝੁਕੇ ਅਤੇ ਲਾਮਬੰਦ ਹੋਏ। ਸਤਿਗੁਰੂ ਰਾਮ ਸਿੰਘ ਜੀ ਦਾ ਇਹ ਮਾਡਲ ਸਮੁੱਚੇ ਸਿਖ ਇਤਿਹਾਸ ਦੀ ਪਰੰਪਰਾ ਵਿਚੋਂ ਹੀ ਸੁਰਜੀਤ ਹੋਇਆ ਸੀ ਜਿਸਦਾ ਮੁੱਖ ਆਧਾਰ ਸਿੱਖ ਗੁਰੂ ਸਾਹਿਬਾਨ ਦੇ ਜੀਵਨ, ਬਾਣੀ ਅਤੇ ਸੰਦੇਸ਼ਾਂ ਵਿੱਚ ਮੌਜੂਦ ਸੀ।

ਸਤਿਗੁਰੂ ਰਾਮ ਸਿੰਘ ਜੀ ਦੇ ਹੋਰ ਉਚੇਰੇ ਰਾਜਨੀਤਕ ਸੂਝ ਵਾਲੇ ਕਦਮਾਂ ਜਿਵੇਂ ਕਿ ਕਸ਼ਮੀਰ, ਨੇਪਾਲ, ਅਫਗਾਨਿਸਤਾਨ ਅਤੇ ਰੂਸ ਆਦਿ ਨਾਲ ਸੰਪਰਕਾਂ ਰਾਹੀਂ ਉਹ ਰਾਸ਼ਟਰੀ ਹੀ ਨਹੀਂ ਸਗੋਂ ਅੰਤਰ ਰਾਸ਼ਟਰੀ ਪੱਧਰ ਦੇ ਮਹਾਨ ਆਗੂ ਵਜੋਂ ਉਭਰ ਕੇ ਸਾਹਮਣੇ ਆਉਂਦੇ ਹਨ। ਉਨ੍ਹਾਂ ਦੀਆਂ ਅਜੇਹੀਆਂ ਪਹਿਲ ਕਦਮੀਆਂ ਨਾਲ ਜਿਥੇ ਇਕ ਪਾਸੇ ਸਿੱਖ ਸਮਾਜ ਸੰਗਠਿਤ ਹੋਇਆ ਅਤੇ ਕਾਰਜਸ਼ੀਲ ਬਣਿਆ ਉਥੇ ਦੂਜੇ ਪਾਸੇ ਭਾਰਤੀ ਸਮਾਜ ਵਿੱਚ ਵੀ ਆਤਮ ਵਿਸ਼ਵਾਸ ਅਤੇ ਆਤਮ ਬਲੀਦਾਨ ਦੀ ਭਾਵਨਾ ਨੇ ਜ਼ੋਰ ਪਕੜਿਆ। ਇਸ ਨਾਲ ਸਮੂਹ ਭਾਰਤੀ ਸਮਾਜ ਨੂੰ ਅੰਗਰੇਜ਼ ਹਾਕਮਾਂ ਦੀਆਂ ਕੂਟ ਚਾਲਾਂ ਦੀ ਸਮਝ ਵੀ ਹਾਸਲ ਹੋਈ ਕਿ ਗਊ ਹੱਤਿਆ ਲਈ ਬੁਚੜਖਾਨੇ ਖੋਲ੍ਹਣ ਦੀ ਅੰਗ੍ਰੇਜ਼ ਨੀਤੀ ਦੇ ਮਗਰ ਵੱਖ ਵੱਖ ਭਾਰਤੀ ਲੋਕ ਵਰਗਾਂ ਵਿੱਚ ਪਾੜੇ ਪਾਉਣਾ ਹੀ ਨਹੀਂ ਸਗੋਂ ਭਾਰਤੀ ਅਰਥ-ਵਿਵਸਥਾ ਦੀ ਜੜ੍ਹ ਨੂੰ ਵੀ ਉਖਾੜਨਾ ਸੀ। ਕਿਉਂਕਿ ਗਊ-ਪਾਲਨ ਭਾਰਤੀ ਆਰਥਿਕਤਾ ਦਾ ਕੇਂਦਰੀ ਆਧਾਰ ਅਤੇ ਲੋਕ ਪ੍ਰਣਾਲੀ ਦਾ ਪਾਲਕ ਸੀ।

ਸਤਿਗੁਰੂ ਰਾਮ ਸਿੰਘ ਨੂੰ ਬੜੇ ਢੁਕਵੇਂ ਰੂਪ ਵਿੱਚ ਸੰਤ ਸਿਪਾਹੀ ਹੋਣ ਦਾ ਦਰਜਾ ਦਿੱਤਾ ਜਾਂਦਾ ਹੈ। ਸੰਸਾਰ ਪ੍ਰਸਿੱਧ "ਐਨਸਾਈਕਲੋਪੀਡੀਆ ਬ੍ਰਿਟੈਨਿਕਾ" ਵਿੱਚ ਦੱਸੇ ਅਨੁਸਾਰ:

*ਸਤਿਗੁਰੂ ਰਾਮ ਸਿੰਘ ਜੀ ਦੀ ਸੰਪਰਦਾ ਵਧੇਰੇ ਸੁੱਚਮਈ ਅਤੇ ਸਿਖ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਨੂੰ ਮੂਲ ਰੂਪ ਵਿੱਚ ਸਮੋਣ ਵਾਲੀ ਸੀ। ਉਨ੍ਹਾਂ ਆਪਣੇ ਸ਼ਰਧਾਲੂਆਂ ਵਿੱਚ ਇਹ ਰੂਹ ਫੂਕੀ ਕਿ ਉਹ ਮਾਣ-ਮੱਤੇ ਅਤੇ ਸਮਰਥਾਵਾਨ ਹਨ ਅਤੇ ਅਕਾਲ ਪੁਰਖ ਦੇ ਪ੍ਰਿਯ ਹਨ। (Vol. VIII, p. 412)*

ਉਨ੍ਹਾਂ ਸਿਖ ਧਰਮ ਵਿੱਚ ਸੁਧਾਰ ਅਤੇ ਨੈਤਿਕਤਾ ਦੀ ਬੁਲੰਦੀ ਦਾ ਪ੍ਰਸਾਰ ਕਰਕੇ ਇਸਨੂੰ ਸਹੀ ਧਾਰਮਕ ਸੇਧ ਵਾਲੀ ਜੀਵਨ ਜਾਚ ਉਤੇ ਪਾਇਆ ਜਿਸ ਨਾਲ ਇਕ ਪਾਸੇ ਸਿੱਖੀ ਦਾ ਪ੍ਰਚਾਰ ਵਧਿਆ ਅਤੇ ਦੂਜੇ ਪਾਸੇ ਬਰਤਾਨਵੀ ਸਾਮਰਾਜ ਦੀ ਸਿੱਖ ਧਰਮ ਵਿੱਚ ਗਿਰਾਵਟ ਪੈਦਾ ਕਰਨ ਦੀ ਕੂਟਨੀਤੀ ਵੀ ਫੇਲ੍ਹ ਹੋ ਗਈ। ਸਿਖ ਧਰਮ ਦੀ ਆਨ-ਸ਼ਾਨ ਅਤੇ ਧਾਰਮਕ ਉੱਚਤਾ ਕਾਇਮ ਕਰਨ ਵਿੱਚ ਉਨ੍ਹਾਂ ਦਾ ਅਦੁੱਤੀ ਯੋਗਦਾਨ ਹੈ।

ਅਜ ਇਤਿਹਾਸ ਦੇ ਇਨ੍ਹਾਂ ਸਾਰੇ ਪੱਖਾਂ ਨੂੰ ਦੁਹਰਾਉਣ ਅਤੇ ਹੋਰ ਸਪੱਸ਼ਟ ਕਰਨ ਦੀ ਲੋੜ ਹੈ ਕਿਉਂਕਿ ਅਜ ਕਈ ਤਰ੍ਹਾਂ ਦੀਆਂ ਜ਼ਬਤਸ਼ੁਦਾ ਪੁਸਤਕਾਂ, ਹੱਥਲਿਖਤਾਂ ਅਤੇ ਸ੍ਰੋਤਾਂ ਨੂੰ ਹਾਸਲ ਕੀਤਾ ਜਾ ਸੱਕਦਾ ਹੈ ਅਤੇ ਉਨ੍ਹਾਂ ਦਾ ਸਹੀ ਪਰਿਪੇਖ ਸਪੱਸ਼ਟ ਕੀਤਾ ਜਾ ਸਕਦਾ ਹੈ। ਸੋ ਅਜਿਹੇ ਇਤਿਹਾਸਕ ਸੋਮਿਆਂ ਦੀ ਡੂੰਘੀ ਖੋਜ ਕਰਨ ਦੀ ਲੋੜ ਹੈ। ਇਸ ਕੰਮ ਵਿੱਚ ਦੇਸ਼-ਵਿਦੇਸ਼ ਦੇ ਵਿਦਵਾਨਾਂ ਨੂੰ ਸਾਂਝੇ ਰੂਪ ਵਿੱਚ ਜੁਟਣ ਦੀ ਲੋੜ ਹੈ। ਇਸ ਨਾਲ ਨਾਮਧਾਰੀ ਲਹਿਰ ਦੇ ਇਤਿਹਾਸ ਅਤੇ ਇਸ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਦੇ ਅਦੁੱਤੀ ਯੋਗਦਾਨ ਦਾ ਹੋਰ ਮਹੱਤਵ ਸਾਹਮਣੇ ਆਏਗਾ ਅਤੇ ਇਸਦੀ ਸਾਰਥਕਤਾ ਵਿੱਚ ਹੋਰ ਵੀ ਵਾਧਾ ਹੋਏਗਾ।

ਅੱਜ ਅਸੀਂ ਦੇਸ਼ ਅਤੇ ਸਮਾਜ ਵਿੱਚ ਜਿਸ ਤਰ੍ਹਾਂ ਸਿਰ ਉੱਚਾ ਕਰਕੇ ਚੱਲ ਸਕਦੇ ਹਾਂ ਜਾਂ ਖੜੇ ਹੋ ਸਕਦੇ ਹਾਂ ਉਸ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਯੋਗਦਾਨ, ਮਹੱਤਵ ਅਤੇ ਦਿਸ਼ਾ ਨਿਰਦੇਸ਼ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ।

*ਪ੍ਰੋ.-ਵਾਈਸ ਚਾਂਸਲਰ*
*ਗੁਰੂ ਨਾਨਕ ਦੇਵ ਯੂਨੀਵਰਸਿਟੀ*
*ਅੰਮ੍ਰਿਤਸਰ*



Namdhari Elibrary NamdhariElibrary@gmail.com

# ਸਦੀਵੀ ਸੱਚ ਦਾ ਸੂਰਜ—ਸਤਿਗੁਰੂ ਰਾਮ ਸਿੰਘ

—ਸੁਵਰਨ ਸਿੰਘ ਵਿਰਕ

ਸਾਡੇ ਦੋ ਸਿਆਣਿਆਂ ਭਾਈ ਗੁਰਦਾਸ ਅਤੇ ਪ੍ਰੋ. ਪੂਰਨ ਸਿੰਘ ਹੋਰਾਂ ਦਾ ਰਲਿਆ ਮਿਲਿਆ ਕਥਨ ਹੈ ਕਿ ਪੰਜਾਬ ਗੁਰੂ ਦੀ ਵਡਿਆਈ ਦੇ ਸਿਰ ਤੇ ਜਿਊਂਦਾ ਹੈ। ਪੰਜਾਬ ਅਤੇ ਉਸਦੇ ਲੋਕਾਂ ਦੀ ਵੱਖਰੀ ਪਛਾਣ ਨੂੰ ਵਿਕਸਿਤ ਕਰਨ ਵਿੱਚ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਅਤੇ ਦਰਸ਼ਨ ਨੇ ਇਕ ਨਿਵੇਕਲੀ ਭੂਮਿਕਾ ਅਦਾ ਕੀਤੀ ਹੈ। ਹਜ਼ਾਰਾਂ ਸਾਲਾਂ ਤੋਂ ਜੰਗਾਂ ਜੁੱਧਾਂ ਦਾ ਮੈਦਾਨ ਬਣਿਆ ਖਿੱਤਾ, ਜਦੋਂ ਵੇਈਂ ਨਦੀ ਦੀਆਂ ਲਹਿਰਾਂ ਤੇ ਤੈਰਦੀ ਇਕ ਓਅੰਕਾਰ ਦੀ ਧੁਨੀ ਨਾਲ ਸਰਸ਼ਾਰ ਹੋਇਆ, ਜਦੋਂ ਸਤਿਲੁਜ ਦਰਿਆ ਨੇ 'ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ' ਦਾ ਉਦਘੋਸ਼ ਕੀਤਾ ਤਾਂ ਸਦੀਆਂ ਦੇ ਲਿਤਾੜੇ ਜੀਵਨ ਨੇ ਅੰਗੜਾਈ ਲਈ। ਆਪਣੇ ਵਿਰੋਧੀਆਂ ਅਤੇ ਵਿਰੋਧੀ ਹਾਲਤਾਂ ਨਾਲ ਦਸਤਪੰਜਾ ਲੈਣ ਦੀ ਆਦਿ ਮਾਨਵ ਵਾਲੀ ਰੀਝ ਫਿਰ ਪ੍ਰਬਲ ਹੋ ਉਠੀ। ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜਿਹਨਾਂ ਲੋਕਾਂ ਦੇ ਰਾਹ ਵਿਖਾਵੇ ਬਣੇ ਉਹਨਾਂ ਦਾ ਜੋਸ਼ ਨਾ ਛੋਟਾ ਤੇ ਨਾ ਵੱਡਾ ਘੱਲੂਘਾਰਾ ਮੱਠਾ ਪਾ ਸਕੇ। ਕੋਈ ਪਾਣੀ ਉਹਨਾਂ ਲਈ ਅਟਕ ਨਾ ਬਣਿਆ ਤੇ ਕੋਈ ਪਰਬਤ ਉਹਨਾਂ ਲਈ ਅਲੰਘ ਨਾ ਰਿਹਾ। ਚੀਚੀ ਦੇ ਨਹੁੰ ਤੋਂ ਲੈ ਕੇ ਸਿਰ ਦੀ ਖੋਪੜੀ ਤਕ ਉਹ ਅਡੋਲ ਰੂਪ ਵਿਚ ਲੁਹਾ ਸਕਦੇ ਸਨ। ਵੱਡੀਆਂ ਕੁਰਬਾਨੀਆਂ ਤੋਂ ਬਾਅਦ ਲਗਭਗ ਸੱਤ ਅੱਠ ਦਹਾਕੇ ਆਪਣੀ ਧਰਤੀ ਦੇ ਹੁਕਮਰਾਨ ਹੋਣ ਦਾ ਭਾਗ ਵੀ ਇਹਨਾਂ ਦੇ ਨਸੀਬੇ ਵਿੱਚ ਆਇਆ। ਪਰ ਇਕ ਉੱਚੇ ਸਮਾਜਿਕ-ਆਰਥਿਕ ਪ੍ਰਬੰਧ ਦੀ ਤਰਜਮਾਨੀ ਕਰਨ ਵਾਲੀ ਵਿਦੇਸ਼ੀ ਸ਼ਕਤੀ ਦੇ ਹੱਥੋਂ ਆਪਣੇ ਰਾਜ-ਭਾਗ ਦਾ ਸੂਰਜ ਅਸਤ ਹੋ ਗਿਆ, ਜਿਸ ਦਾ ਆਧਾਰ ਜਗੀਰੂ ਵਿਵਸਥਾ ਸੀ। ਕਵੀ ਦੇ ਸ਼ਬਦਾਂ ਵਿੱਚ ਬੱਕਰੀ ਸ਼ੇਰ ਤੇ ਚੜ੍ਹ ਕੇ ਉਸਦੇ ਪਾਸੇ ਭੰਨ ਰਹੀ ਸੀ। ਚਲਾਕ ਮਾਂਦਰੀ ਨੇ ਖੜੱਪੇ ਸੱਪ ਕੀਲ ਕੇ ਅੰਨ੍ਹੇ ਕਰ ਦਿੱਤੇ ਸਨ।

ਪਸਤ ਹਿਮਤੀ ਦੇ ਇਸ ਦੌਰ ਵਿੱਚ ਪੰਜਾਬ ਦੀ ਸਰ ਜ਼ਮੀਂ ਨੇ ਜਿਹੜਾ ਮਹਾਂ ਮਾਨਵ ਸਿਰਜਿਆ, ਉਹ 'ਗੁਰੂ ਨਾਨਕ—ਗੁਰੂ ਗੋਬਿੰਦ ਸਿੰਘ ਦਰਸ਼ਨ' ਦੀ ਅਗਲੇਰੀ ਕੜੀ ਸੀ—'ਸਤਿਗੁਰੂ ਰਾਮ ਸਿੰਘ ਦਰਸ਼ਨ'। ਇਹ ਕਿਸੇ ਸ਼ਰਧਾਲੂ ਨਾਮਧਾਰੀ ਦੇ ਸ਼ਬਦ ਨਹੀਂ ਸਨ, ਅੰਗਰੇਜ਼ ਬਸਤੀਵਾਦੀ ਹਾਕਮ, ਸਤਿਗੁਰੂ ਜੀ ਦੇ ਦਿਨ ਬਦਿਨ ਵਿਕਸਿਤ ਹੋ ਰਹੇ ਪ੍ਰਭਾ ਮੰਡਲ ਦੀ ਇਊਂ ਹੀ ਨਿਸ਼ਾਨ ਦੇਹੀ ਕਰਦੇ ਸਨ।

ਪੰਜ ਦਰਿਆਵਾਂ ਦੇ ਇਸ ਭੂ ਭਾਗ ਤੇ ਆਪ ਦਾ ਜੀਵਨ ਚਰਿਤਰ ਸਿਰਫ ਛਿਪੰਜਾ ਕੁ ਵਰ੍ਹਿਆਂ ਤੇ ਫੈਲਿਆ ਹੈ। ਇਸ ਵਿੱਚ ਹੀ ਪਹਿਲੇ ਵੀਹ ਕੁ ਵਰ੍ਹੇ ਬਚਪਨ ਤੇ ਕਿਸ਼ੋਰ ਅਵਸਥਾ ਦੇ। ਫਿਰ ਨੌਂ ਕੁ ਵਰੇ ਦੇ ਲਗਭਗ ਸਿਖ ਸੈਨਾ ਵਿਚ ਬਿਤਾਏ। ਅਗਲਾ ਸਵਾ ਦਹਾਕਾ, ਖਾਨਦਾਨੀ ਰਵਾਇਤ ਰਾਜਗੀਰੀ ਲੁਹਾਰਾ ਤਰਖਾਣਾ ਕੰਮ ਜਿਸ ਵਿੱਚ ਦੇਸ ਚਾਲ ਮੁਤਾਬਕ ਕਿਰਸਾਨੀ ਕਾਰਜ ਵੀ ਸ਼ਾਮਲ ਹੈ। ਉਦਰ ਪੂਰਤੀ, ਪਰਿਵਾਰ ਪਾਲਣ ਅਤੇ ਆਏ ਗਿਆਂ ਦੀ ਟਹਿਲ ਸੇਵਾ ਲਈ ਵਾਜਿਬ ਮੁਨਾਫੇ ਵਾਲੀ ਹੱਟੀ ਵੀ ਚਲਾਈ। ਆਪਣੇ ਮਿਸ਼ਨ ਬਰਤਾਨਵੀ ਤਾਜ ਦੇ ਫਰਮਾਬਰਦਾਰ ਬਣ ਚੁੱਕੇ ਮਲੇਛ ਖਾਲਸੇ ਨੂੰ ਪਛਾੜਨ ਲਈ "ਸੰਤ ਖਾਲਸੇ" ਦੀ ਸਾਜਣਾ ਲਈ ਕੁਲ ਪੰਦਰਾਂ ਵਰ੍ਹੇ ਵੀ ਪੂਰੇ ਨਹੀਂ ਮਿਲੇ। ਏਨੇ ਕੁ ਵਕਤ ਵਿਚ ਅਟਕ ਤੋਂ ਜਮਨਾ ਨਦੀ ਤਕ ਫੈਲੇ ਵਿਸ਼ਾਲ ਖੇਤਰ ਵਿੱਚ ਸੱਤ ਤੋਂ ਲੈ ਕੇ ਦਸ ਲੱਖ ਤਕ ਨਾਮਧਾਰੀ ਜਾਂ ਕੂਕੇ ਸਿੰਘ ਸਜਣੇ ਇਤਿਹਾਸ ਦੇ ਕਿਸੇ ਅਚੰਭੇ ਤੋਂ ਘੱਟ ਨਹੀਂ। ਇਤਿਹਾਸ ਵਿੱਚ ਮਿਲਣ ਵਾਲੀਆਂ ਸ਼ਖਸੀਅਤਾਂ ਵਿੱਚ ਇਸ ਬੇਜੋੜ ਸ਼ਖਸੀਅਤ ਨੇ ਇਕ ਸੈਨਿਕ, ਇਕ ਦਸਤਕਾਰ, ਇਕ ਕਿਸਾਨ ਅਤੇ ਇਕ ਵਣਜਾਰੇ ਦੇ ਗੁਣਾਂ ਦਾ ਸੁਮੇਲ ਪ੍ਰਸਤੁਤ ਕੀਤਾ।

ਜਿਹਨਾਂ ਨਾਮਧਾਰੀਆਂ ਉਤੇ, ਕਿਸੇ ਸੰਕੀਰਣ ਸੋਚ ਵੱਸ "ਗ੍ਰੰਥ ਗੁਰੂ" ਦੀ ਅਵਮਾਨਨਾ ਦਾ ਦੋਸ਼ ਆਰੋਪਿਤ ਕੀਤਾ ਜਾਂਦਾ ਹੈ 'ਇਹ ਉਹਨਾਂ ਦੇ' ਸਤਿਗੁਰੂ ਰਾਮ ਸਿੰਘ ਹੀ ਸਨ, ਜਿਹਨਾਂ ਪਿੰਡ ਪਿੰਡ ਘੁੰਮ ਕੇ ਪੁਰਾਣੀਆਂ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਬੜੇ ਸਤਿਕਾਰ ਨਾਲ ਨਵੇਂ ਬਸਤਰਾਂ ਵਿੱਚ ਸਜਾਕੇ ਪਿੰਡਾਂ ਦੇ ਗੁਰੂ ਘਰਾਂ ਵਿੱਚ ਪ੍ਰਕਾਸ਼ਿਤ ਕੀਤਾ ਅਤੇ ਆਪਣੇ ਵਸੀਲਿਆਂ ਨਾਲ ਹੀ ਇਹਨਾਂ ਨੂੰ ਸਭ ਤੋਂ ਪਹਿਲਾਂ ਛਾਪੇ ਦਾ ਜਾਮਾ ਪੁਆਇਆ ਅਤੇ ਇਸ ਤਰ੍ਹਾਂ ਭਾਈ ਗੁਰਦਾਸ ਜੀ ਵਾਲਾ ਘਰ ਘਰ ਧਰਮਸਾਲ ਸਥਾਪਿਤ ਕਰਨ ਦਾ ਰਾਹ ਵੀ ਮੋਕਲਾ ਕੀਤਾ। ਇਹ ਨਾਮਧਾਰੀ ਇਤਿਹਾਸ ਦੀ ਹਿਰਦੇ-ਵੇਧਕ ਗਾਥਾ ਹੈ ਕਿ ਲੋਹਗੜ੍ਹ (ਲੁਧਿਆਣਾ) ਦਾ ਭਾਈ ਦੇਵਾ ਸਿੰਘ ਜਿੱਥੇ ਮਲੇਰਕੋਟਲੇ ਦੇ ਸਾਕੇ ਵਿੱਚ ਹਿੱਸਾ ਲੈਣ ਸਦਕਾ ਤੋਪ ਨਾਲ ਉਡਾਇਆ ਗਿਆ ਉਸਦਾ ਦੂਜਾ ਭਰਾ ਅਤਰ ਸਿੰਘ ਅਖੰਡ ਪਾਠ ਕਰਾਉਣ ਦੇ ਦੋਸ਼ ਵਿੱਚ ਇਸ ਸਾਕੇ ਤੋਂ ਕੁਝ ਵਰ੍ਹੇ ਬਾਅਦ ਹੀ ਲੁਧਿਆਣਾ ਜਿਹਲ ਦੀਆਂ ਤੰਗੀਆਂ ਨਾ ਸਹਾਰਦਾ ਹੋਇਆ ਸ਼ਹੀਦੀ ਪਾ ਗਿਆ ਸੀ।



Namdhari Elibrary NamdhariElibrary@gmail.com

ਇਹ ਸਾਡੇ ਸ਼ਾਨਦਾਰ ਇਤਿਹਾਸ ਦਾ ਹਿੱਸਾ ਹੈ ਕਿ ਗੁਰਬਾਣੀ ਦੇ ਪਾਠ ਕਰਨ ਵਾਲੇ ਪਾਠੀਆਂ, ਧੂਪੀਆਂ, ਪਾਠ ਕਰਵਾਉਣ ਵਾਲੇ ਗੁਰਸਿੱਖਾਂ ਦੇ ਨਾਲ ਨਾਲ ਪਹਿਰੂਆਂ ਅਤੇ ਲਾਂਗਰੀਆਂ ਨੇ ਵੀ ਕੈਦਾਂ ਬਾ-ਮੁਸ਼ੱਕਤ ਭੁਗਤੀਆਂ।

ਇਤਿਹਾਸ ਹਰ ਮੋੜ ਤੇ ਆਪਣੇ ਨਾਇਕਾਂ ਦੀ ਸਿਰਜਣਾ ਕਰਨ ਦੇ ਸਮਰੱਥ ਹੁੰਦਾ ਹੈ। ਵਪਾਰਕ ਸਰਮਾਏਦਾਰੀ ਦੀ ਪ੍ਰਤੀਨਿਧਤਾ ਕਰਨ ਵਾਲੀ ਫਰੰਗੀ ਸਰਕਾਰ ਦੇ ਵਿਰੁਧ ਬਗਾਵਤ ਦਾ ਸਿੰਘ-ਨਾਦ ਕਰਨ ਵਾਲੇ ਮਹਾਂਨਾਇਕ ਸਤਿਗੁਰੂ ਰਾਮ ਸਿੰਘ ਸਨ ਅਤੇ ਉਹਨਾਂ ਦੇ ਸਿੰਘ ਸਿਵਲ ਨਾਫੁਰਮਾਨੀ ਦੀ ਇਸ ਲੋਕ ਲਹਿਰ ਦੇ ਪਹਿਲੇ ਨਾਇਕ ਬਣੇ। ਪੈਦਾਵਾਰ ਦੀ ਜਿਸ ਆਤਮ ਨਿਰਭਰ ਅਤੇ ਸ੍ਵੈ ਕੇਂਦਰਿਤ ਪੇਂਡੂ ਇਕਾਈ ਦੀ ਏਸ਼ੀਅਨ ਉਤਪਾਦਨ ਪੱਧਤੀ ਦੇ ਨਾਂ ਤੇ ਇਕ ਮਨੀਸ਼ੀ ਕਾਰਲ ਮਾਰਕਸ ਨੇ ਖੋਜ ਕੀਤੀ ਹੈ, ਸਤਿਗੁਰੂ ਰਾਮ ਸਿੰਘ ਉਸ ਪ੍ਰਣਾਲੀ ਨੂੰ ਹੋਰ ਵਿਕਸਿਤ ਕਰਨ ਲਈ ਯਤਨਸ਼ੀਲ ਸਨ। ਉਹਨਾਂ ਦੇ ਪੰਥ ਵਿੱਚ ਨਾ ਆਲਸੀ, ਦਲਿੱਦਰੀ ਅਤੇ ਕਿਰਤ ਕਾਰਜ ਤੋਂ ਟੁੱਟੇ ਵਿਅਕਤੀ ਲਈ ਕੋਈ ਥਾਂ ਸੀ ਅਤੇ ਨਾ ਹੀ ਦੂਜਿਆਂ ਦੀ ਕਮਾਈ ਉਤੇ ਪਲਣ ਵਾਲੇ ਸ਼ੋਸ਼ਕ ਜਾਂ ਪਰਜੀਵੀ, ਲੁਟੇਰੇ, ਸਾਮੰਤ ਨੂੰ ਸਨਮਾਨਿਆ ਗਿਆ। ਵਿਆਜ ਲੈਣ ਨੂੰ ਇਸ ਕਦਰ ਅਣਮਨੁੱਖੀ ਵਿਹਾਰ ਘੋਸ਼ਿਤ ਕੀਤਾ ਗਿਆ ਕਿ ਆਉਣ ਵਾਲੇ ਸਮੇਂ ਵਿੱਚ ਕੋਈ ਬਿਆਜੜੀਆ ਕੂਕਿਆਂ ਦੀਆਂ ਸਫਾਂ ਦਾ ਸ਼ਿੰਗਾਰ ਨਾ ਬਣ ਸੱਕਿਆ। ਆਮ ਨਾਮਧਾਰੀ 'ਹੱਥ ਕਾਰ ਵੱਲ ਤੇ ਚਿਤ ਯਾਰ ਵੱਲ' ਦੇ ਸੁਨਹਿਰੀ ਅਸੂਲ ਨੂੰ ਪ੍ਰਣਾਏ ਹੋਏ ਸਨ।

ਪੱਛਮ ਵਾਲੇ ਜਦੋਂ ਆਪਣੀਆਂ ਵਿਧੀ ਪੁਸਤਕਾਂ ਵਿੱਚ ਹੀ ਅਜੇ ਸਮਾਨਤਾ, ਭਾਈਚਾਰੇ ਅਤੇ ਆਜ਼ਾਦੀ ਦੀਆਂ ਟਾਹਰਾਂ ਮਾਰ ਰਹੇ ਸਨ, ਕੂਕਿਆਂ ਨੇ ਮਨੁੱਖੀ ਜੀਵਨ ਦਿਆਂ ਇਹਨਾਂ ਉੱਚ ਆਦਰਸ਼ਾਂ ਨੂੰ ਆਪਣੀਆਂ ਨਿਜੀ ਜ਼ਿੰਦਗੀਆਂ ਵਿੱਚ ਉਤਾਰ ਲਿਆ ਸੀ। ਹਲੇਮੀ ਰਾਜ ਅਤੇ ਬੇਗਮਪੁਰੇ ਦੇ ਨਿਵਾਸੀ ਹੋਣ ਦੀ ਗੁਰਬਾਣੀ ਦੀ ਧਾਰਨਾ ਦੇ ਅਨੁਕੂਲ ਸਮਾਜਿਕ ਢਾਂਚੇ ਦੀ ਉਸਾਰੀ ਉਹਨਾਂ ਦਾ ਸੁਪਨਾ ਸੀ ਜਿਸ ਵਲ ਵਧਣ ਲਈ ਸਤਿਗੁਰੂ ਰਾਮ ਸਿੰਘ ਦੀਆਂ ਸਿੱਖਿਆਵਾਂ ਉਹਨਾਂ ਨੂੰ ਪ੍ਰੇਰਿਤ ਕਰ ਰਹੀਆਂ ਸਨ। ਉਹ ਧਰਤੀ ਨੂੰ ਕਾਣੀ ਵੰਡ ਦੇ ਟੋਇਆਂ ਟਿੱਬਿਆਂ ਤੋਂ ਰਹਿਤ ਵਿਕਾਸ ਕਰਨਾ ਚਾਹੁੰਦੇ ਸਨ। ਉਚਿਆਂ ਨੀਵਿਆਂ ਦਾ ਫਰਕ ਮਿਟਾਉਣਾ ਲੋਚਦੇ ਸਨ। ਇਸ ਨੂੰ ਇਤਿਹਾਸ ਦਾ ਇਕ ਮੌਕਾ ਮੇਲ ਹੀ ਆਖਾਂਗੇ ਕਿ ਜਦੋਂ ਕੁ ਜਹੇ ੧੮੭੧ ਈ. ਵਿੱਚ ਫਰਾਂਸ ਦੇ ਕਿਰਤੀਆਂ ਨੇ ਦੁਨੀਆਂ ਦੇ ਇਤਿਹਾਸ ਵਿੱਚ ਪੈਰਿਸ ਕਮਿਊਨ ਦੇ ਨਾਂ ਤੇ ਪਹਿਲਾ ਕਾਮਾ ਰਾਜ ਸਥਾਪਿਤ ਕੀਤਾ ਐਨ ਓਦੋਂ ਕੁ ਹੀ ਮੁਕਤਸਰ ਦੇ ਇਲਾਕੇ ਦੇ ਨਾਮਧਾਰੀ ਸਿੰਘਾਂ ਨੇ ਭਾਈ ਮਸਤਾਨ ਸਿੰਘ ਦੀ ਅਗਵਾਈ ਹੇਠ ਆਪਣੇ ਭੋਇੰ ਭਾਂਡੇ ਵੇਚ ਕੇ ਸਾਂਝੇ ਖਾਲਸਾ ਰਾਜ ਦੀ ਸਥਾਪਨਾ ਦਾ ਐਲਾਨ ਕਰ ਦਿਤਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਅਦ ਭਿੰਨ ਭਿੰਨ ਇਲਾਕਿਆਂ ਦੇ ਕੂਕਿਆਂ ਨੇ, ਡੇਰਾ ਸ੍ਰੀ ਭੈਣੀ ਸਾਹਿਬ ਨੂੰ ਵੀ ਇਕ ਕਮਿਊਨ ਦੇ ਤੌਰ ਤੇ ਵਿਕਸਿਤ ਕਰਨ ਲਈ ਆਪਣੀਆਂ ਚੱਲ ਅਚੱਲ ਜਾਇਦਾਦਾਂ ਵੇਚ ਵੱਟ ਕੇ ਗੁਰੂ ਕੇ ਲੰਗਰ ਵਿੱਚ ਲਿਆ ਪਾਈਆਂ ਸਨ ਜਿੱਥੇ ਸਾਰੇ ਨਿਵਾਸੀਆਂ ਤੋਂ ਉਹਨਾਂ ਦੀ ਯੋਗਤਾ ਅਨੁਸਾਰ ਕੰਮ ਲਿਆ ਜਾਂਦਾ ਅਤੇ ਉਹਨਾਂ ਦੀਆਂ ਲੋੜਾਂ ਗੁਰੂ ਕੇ ਖਜ਼ਾਨੇ ਵਿਚੋਂ ਪੂਰੀਆਂ ਕੀਤੀਆਂ ਜਾਂਦੀਆਂ। ਇਸ ਨੂੰ ਨਾਮਧਾਰੀ ਵਿਰਾਸਤ ਦੀ ਮਹਾਨਤਾ ਕਿਹਾ ਜਾਏਗਾ ਕਿ ਸੰਤ ਕੇਸਰ ਸਿੰਘ ਮੁਹਾਵਾ ਵਾਲਿਆਂ ਦੀ ਸੰਗਤ ਵਿੱਚ ਕੂਕਾ ਬਣਨ ਵਾਲਾ ਸੋਹਣ ਸਿੰਘ ਭਕਨਾ ਵਿਦੇਸ਼ਾਂ ਵਿੱਚ ਦੇਸ਼ ਆਜ਼ਾਦੀ ਲਈ ਉੱਠਣ ਵਾਲੀ ਗਦਰ ਪਾਰਟੀ ਲਹਿਰ ਦਾ ਬਾਨੀ ਪ੍ਰਧਾਨ ਬਣਿਆ। ਕਾਲ ਕੋਠੜੀ ਅਤੇ ਕਾਲੇ ਪਾਣੀ ਦੀਆਂ ਬੰਦੀ ਜੀਵਨ ਦੀਆਂ ਦੁਸ਼ਵਾਰੀਆਂ ਵੀ ਉਹਨੂੰ ਡੁਲਾ ਨਾ ਸੱਕੀਆਂ। ਰਿਹਾਈ ਤੋਂ ਬਾਅਦ ਆਪਣੇ ਵਰਗੇ ਹੋਰ ਬਹੁਤ ਸਾਰੇ ਸਾਥਿਆਂ ਨਾਲ ਮਿਲ ਕੇ ਮਿਹਨਤਕਸ਼ ਜਨਤਾ ਦੀ ਬੰਦਖਲਾਸੀ ਲਈ ਆਪਣਾ ਜੀਵਨ ਉਹਨਾਂ ਕਿਰਤੀ ਕਿਸਾਨ ਅੰਦੋਲਨਾਂ ਨੂੰ ਸਮਰਪਿਤ ਕਰ ਦਿੱਤਾ। ਅੱਜ ਵੀ ਇਸ ਮੁਕਤੀ ਯੁੱਧ ਵਿੱਚ ਪੈਸੇ ਦੀ ਬੇਫਿਕਰ ਦੌੜ ਤੋਂ ਨਿਰਲੇਪ ਰਹਿ ਕੇ, ਹਿੱਸਾ ਲੈਣ ਵਾਲਿਆਂ ਦਾ ਪ੍ਰੇਰਨਾ ਸ੍ਰੋਤ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੀ ਤਹਿਰੀਕ ਵਿਚੋਂ ਲੱਭਿਆ ਜਾ ਸਕਦਾ ਹੈ।

ਸਤਿਗੁਰੂ ਜੀ ਜਿੱਥੇ ਇਕ ਵੱਡੇ ਸਮਾਜ ਸੁਧਾਰਕ ਅਤੇ ਇਨਕਲਾਬੀ ਜੁੱਗ ਪਲਟਾਊ ਆਗੂ ਸਨ ਉੱਥੇ ਉਹ ਇਕ ਕੋਮਲ ਭਾਵੀ ਮਸਤਕ ਅਤੇ ਹੋਰ ਪ੍ਰਾਣੀ ਮਾਤਰ ਨਾਲ ਡੂੰਘਾ ਸਨੇਹ ਕਰਨ ਵਾਲਾ ਹਿਰਦਾ ਵੀ ਰੱਖਦੇ ਸਨ। ਈਰਖਾ ਅਤੇ ਨਫਰਤ ਦੀ ਅੱਗ ਵਿੱਚ ਸੜਦੇ ਹਿਰਦਿਆਂ ਲਈ ਉਹਨਾਂ ਦੀ ਇਕ ਗਹਿਰ ਗੰਭੀਰ ਤੱਕਣੀ ਹੀ ਤਕਦੀਰਾਂ ਬਦਲਣ ਵਾਲੀ ਹੋ ਨਿਬੜਦੀ ਸੀ। ਮਨੁੱਖ ਤਾਂ ਮਨੁੱਖ, ਉਹਨਾਂ ਦੇ ਸੰਪਰਕ ਵਿੱਚ ਆਉਣ ਵਾਲੇ ਪਸ਼ੂ ਪੰਛੀ ਅਤੇ ਵੇਲ ਬੂਟੇ ਵੀ ਚਹਿਕ ਉਠਦੇ ਸਨ। ਭੈਣੀ ਸਾਹਿਬ ਦੇ ਆਲੇ ਦੁਆਲੇ ਬੋਹੜ ਅਤੇ ਪਿੱਪਲ ਹੱਥੀਂ ਲਾਕੇ ਗਾਗਰ ਫੜ ਕੇ ਪਾਣੀ ਵੀ ਦਿਤਾ। ਖੂਹਾਂ ਤੋਂ ਇਲਾਵਾ ਰਾਮਸਰ ਸਰੋਵਰ ਦੀ ਖੁਦਾਈ ਕਰਵਾਈ ਤਾਂ ਜੁ ਵੱਡੇ ਇਕੱਠਾਂ ਸਮੇਂ ਜਲ ਦੀ ਤੋਟ ਸੰਗਤ ਨੂੰ ਨਾ ਆਵੇ।



Namdhari Elibrary NamdhariElibrary@gmail.com

ਕੁਦਰਤ ਨਾਲ ਏਕੀਕ੍ਰਿਤ ਜੀਵਨ ਜਾਚ ਦੇ ਗੁਰ ਸਿਖਾ ਕੇ ਅੱਜ ਦੇ ਪਰਯਾਵਰਣ ਵਿਦਾਂ ਦਾ ਰਾਹ ਵੀ ਰੁਸ਼ਨਾਇਆ। ਹਰ ਤਰ੍ਹਾਂ ਦੀ ਜੀਵ ਹਿੰਸਾ ਨੂੰ ਪ੍ਰਤੀਬੰਧਿਤ ਕੀਤਾ। ਇੱਥੋਂ ਤੱਕ ਕਿ ਜ਼ਹਿਰੀ ਸੱਪਾਂ ਨੂੰ ਵੀ ਅਭੈਦਾਨ ਦਿੱਤਾ। ਭੈਣੀ ਸਾਹਿਬ ਤੋਂ ਜ਼ਿਲਾ ਸਦਰ ਮੁਕਾਮ ਲੁਧਿਆਣਾ ਨੂੰ ਆਖਰੀ ਸਫਰ ਊਬੜ-ਖਾਬੜ, ਚਿੱਕੜ-ਚੋਭੇ ਵਾਲੇ ਰਾਹੇ ਹਚਕੋਲੇ ਖਾਂਦੇ ਗੱਡੇ ਉਤੇ ਸਿਰਫ ਇਸੇ ਲਈ ਕੀਤਾ ਕਿ ਚੀਨੀ, ਚੰਬੀ, ਸੁਰਖੀ ਆਦਿ ਘੋੜੀਆਂ ਉਸੇ ਦਿਨ ਸਿਆਹੜ ਪਿੰਡ ਤੋਂ ਡੇਰੇ ਤੱਕ ਦਾ ਸਫਰ ਕਰਕੇ ਥੱਕੀਆਂ ਹੋਈਆਂ ਸਨ। ਉਹ ਗਰੀਬੀ, ਭੁੱਖ ਨੰਗ, ਜਹਾਲਤ ਅਤੇ ਜ਼ਲਾਲਤ ਦੇ ਜੀਵਨ ਨੂੰ ਸਾਊ ਸਮਾਜ ਦੇ ਚਿਹਰੇ ਤੇ ਵੱਡਾ ਕਲੰਕ ਸਮਝਦੇ ਸਨ। ਨਸਲ, ਜ਼ਾਤ ਗੋਤ ਅਤੇ ਲਿੰਗ ਆਧਾਰਿਤ ਵਿਤਕਰੇ ਨੂੰ ਅਣ ਮਨੁੱਖੀ ਵਤੀਰਾ ਗਰਦਾਨਦੇ ਸਨ। ਆਪਣੀ ਭਾਸ਼ਾ, ਆਪਣੇ ਪਹਿਰਾਵੇ ਅਤੇ ਆਪਣੇ ਸੱਭਿਆਚਾਰ ਦੀਆਂ ਨਰੋਈਆਂ ਰਵਾਇਤਾਂ ਦਾ ਪੱਲਾ ਘੁੱਟ ਕੇ ਫੜਨ ਨੂੰ ਉਹ ਹਮੇਸ਼ਾ ਫ਼ਖਰਯੋਗ ਸਮਝਦੇ ਸਨ। ਉਹਨਾਂ ਦੀ ਸਿੱਖਿਆ ਸੀ ਕਿ ਗੁਰੂ ਦਰਬਾਰ ਅਤੇ ਸੰਗਤ ਤੋਂ ਬਿਨਾਂ ਹੋਰ ਕਿਸੇ ਦੁਨਿਆਵੀ ਹਸਤੀ ਨੂੰ ਸਿਰ ਨਿਵਾਉਣਾ ਮਨੁੱਖ ਜਾਤੀ ਦੀ ਤੌਹੀਨ ਹੈ। ਗੁਰਬਾਣੀ ਦੇ ਪਰਚਾਰ ਪਰਸਾਰ ਦੇ ਨਾਲ ਨਾਲ ਅਲੋਪ ਹੋ ਰਹੀ ਗੁਰਬਾਣੀ ਗਾਇਨ ਪਰੰਪਰਾ, ਕੀਰਤਨ ਸ਼ੈਲੀ ਨੂੰ ਵੀ ਰਾਗੀ ਸਿੰਘਾਂ ਦੇ ਜਥੇ ਤਿਆਰ ਕਰਕੇ ਮੁੜ ਸੁਰਜੀਤ ਕੀਤਾ। ਢਾਡੀ ਸਿੰਘਾਂ ਨੇ ਵੈਰੀਆਂ ਵਾਹ ਕੇ ਬਹਿ ਜਾਣ ਵਾਲਿਆਂ ਵਿੱਚ ਫਿਰ 'ਜੂਝਣ ਦਾ ਚਾਉ' ਪੈਦਾ ਕਰ ਦਿਤਾ। ਨਾਮਧਾਰੀ ਸਿੰਘ ਗਊ ਗਰੀਬ ਦੀ ਰਾਖੀ ਲਈ ਭਗੌਤੀਆਂ ਸੂਤ ਕੇ ਫਾਂਸੀ ਦੇ ਤਖਤਿਆਂ ਅਤੇ ਅੱਗ ਉਗਲਦੀਆਂ ਤੋਪਾਂ ਮੂਹਰੇ ਸੀਨੇ ਤਾਣ ਕੇ ਨੱਚ ਉਠੇ। ਪੰਜਾਬ ਵਿੱਚ ਸਾਮਰਾਜੀ ਲੁਟੇਰਿਆਂ ਵਿਰੁੱਧ ਐਲਾਨ-ਇ-ਜੰਗ ਕਰਕੇ ਸ਼ਹੀਦੀਆਂ ਦਾ ਮੌਸਮ ਸਿਰਜਣ ਵਾਲੇ ਭਗਤ ਸਰਾਭੇ ਅਤੇ ਊਧਮ ਸਿੰਘ ਦੀਆਂ ਮਹਾਨ ਕੁਰਬਾਨੀਆਂ ਦਾ ਮੁੱਢ ਬੰਨ੍ਹਣ ਵਾਲੇ ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦ ਸਿੰਘ ਸਨ। ਸਤਿਗੁਰੂ ਪਰਤਾਪ ਸਿੰਘ ਜੀ ਇਸੇ ਲਈ ਅਧਿਆਤਮਕ ਅਰਥਾਂ ਵਿੱਚ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਨੂੰ ਵੀਹਵੀਂ ਸਦੀ ਦੇ ਪੰਜਾਬ ਦੇ ਸ਼ਹੀਦਾਂ ਦੇ ਪੂਰਵਜ ਕਿਹਾ ਕਰਦੇ ਸਨ। ਕੀ ਇਹ ਵੀ ਇਤਿਹਾਸ ਦਾ ਇਕ ਹੋਰ ਮੌਲਾ ਮੇਲ ਨਹੀਂ ਕਿ ਨਾਮਧਾਰੀ ਸਿੰਘਾਂ ਦਾ ਕੁਰਬਾਨੀ ਭਰਿਆ ਵਾਰਤਕ ਇਤਿਹਾਸ ਲਿਖਣ ਵਾਲਾ "ਸ੍ਰੀ ਸਤਿਗੁਰੂ ਬਿਲਾਸ" ਗ੍ਰੰਥ ਦਾ ਕਰਤਾ ਭਾਈ ਸੰਤੋਖ ਸਿੰਘ ਜ਼ਿਲ੍ਹਾ ਹੁਸ਼ਿਆਰਪੁਰ ਦੇ ਉਸ ਬਾਹੋਵਾਲ ਪਿੰਡ ਦਾ ਵਸਨੀਕ ਸੀ, ਜਿਸ ਦਾ ਇਕ ਹੋਰ ਜੰਮਪਲ ਜੀਤ ਸਿੰਘ ਜੂਨ ੧੯੧੩ ਈ. ਵਿੱਚ ਵੈਨਕੋਵਰ (ਕੈਨੇਡਾ) ਤੋਂ ਦੇਸ਼ ਭਗਤ ਸਰਗਰਮੀਆਂ ਨੂੰ ਸੰਗਠਿਤ ਕਰਨ ਲਈ ਛਪਣ ਵਾਲੇ ਅਖਬਾਰ "ਸੰਸਾਰ" ਵਿੱਚ ਆਪਣੀ ਸਰਗਰਮ ਭਾਗੀਦਾਰੀ ਕਰਦਾ ਸੀ। ਇਸ ਤਰ੍ਹਾਂ ਹੀ ਜੋਤ ਤੋਂ ਜੋਤ ਜਗਦੀ ਤੁਰੀ ਆਉਂਦੀ ਹੈ।

ਨੇਪਾਲ, ਕਸ਼ਮੀਰ, ਅਫਗਾਨਿਸਤਾਨ, ਰੂਸ ਅਤੇ ਹੈਦਰਾਬਾਦ, ਭੋਪਾਲ ਆਦਿ ਦੇਸ਼ ਵਿਚਲੀਆਂ ਰਿਆਸਤਾਂ ਨਾਲ ਸਤਿਗੁਰੂ ਰਾਮ ਸਿੰਘ ਜੀ ਦੀ ਸੂਝ ਬੂਝ ਹੇਠ ਕੂਕਿਆਂ ਨੇ ਸੰਪਰਕ ਸੂਤਰ ਕਾਇਮ ਕੀਤੇ ਤਾਂ ਜੁ ਬਦੇਸ਼ੀ ਜੂਲੇ ਹੇਠੋਂ ਮੁਲਕ ਨੂੰ ਸੁਤੰਤਰ ਕਰਵਾਇਆ ਜਾ ਸਕੇ। ਸਵਦੇਸ਼ੀ ਦੀ ਲਹਿਰ, ਵਿਦੇਸ਼ੀ ਵਸਤੂਆਂ ਦੇ ਬਾਈਕਾਟ ਲਈ ਜਾਰੀ ਕੀਤੀ। ਡਾਕ, ਸਿੱਖਿਆ, ਨਿਆਂ ਪ੍ਰਣਾਲੀ, ਮੁਕਾਬਲੇ ਦੀ ਆਪਣੀ ਚਲਾਈ। ਜਿੱਥੇ ਦੇਸ਼ ਦੇ ਬਾਕੀ ਲੋਕ ਗਾਂਧੀ ਜੀ ਦੀ ਅਗਵਾਈ ਹੇਠ ੬੫ ਵਰ੍ਹੇ ਬਾਦ ਪੁੱਜੇ, ਨਾਮਧਾਰੀ ਆਪਣੇ ਸਤਿਗੁਰੂ ਦਾ ਬਚਨ ਮੰਨ ਕੇ ਪਹਿਲਾਂ ਹੀ ਉੱਥੇ ਪੁੱਜ ਚੁੱਕੇ ਸਨ। ਦੇਸ਼ ਨਹੀਂ ਮੰਨ ਰਿਹਾ, ਪਰ ਸਾਡੇ ਦੁਸ਼ਮਣ ਅੰਗਰੇਜ਼ ਮੰਨ ਗਏ ਸਨ ਕਿ ਹਿੰਦੁਸਤਾਨ ਵਿੱਚ ਅਸਹਿਯੋਗ ਅੰਦੋਲਨ ਦੇ ਜਨਕ ਸਤਿਗੁਰੂ ਰਾਮ ਸਿੰਘ ਸਨ। ਤੇ ਆਜ਼ਾਦੀ ਤੋਂ ਬਾਅਦ ਜਦੋਂ ਇਨਾਮਾਂ ਸਨਮਾਨਾਂ ਦੀ ਗੱਲ ਤੁਰੀ ਸਾਨੂੰ ਫਿਰ ਕਿਸੇ ਨਾ ਗੌਲਿਆ। ਕੋਈ ਕੌਮ ਦਾ 'ਬਾਪੂ' ਤੇ ਕੋਈ ਕੌਮ ਦਾ 'ਚਾਚਾ' ਬਣ ਗਿਆ, ਪਰ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਮਹਾਨ ਸਿੰਘਾਂ ਦੀਆਂ ਕੁਰਬਾਨੀਆਂ ਨੂੰ ਇਸ ਲਈ ਨਜ਼ਰ ਅੰਦਾਜ਼ ਕਰ ਦਿੱਤਾ ਗਿਆ ਕਿ ਉਹਨਾਂ ਦਾ ਸੰਬੰਧ ਦੇਸ਼ ਦੇ ਇੱਕ ਘੱਟ ਗਿਣਤੀ ਸਿੱਖ ਭਾਈਚਾਰੇ ਅਤੇ ਸਿੱਖਾਂ ਵਿਚੋਂ ਵੀ ਇਕ ਖੁਰਦਬੀਨੀ ਘੱਟ ਗਿਣਤੀ ਨਾਮਧਾਰੀ ਸਮੁਦਾਇ ਨਾਲ ਹੈ। ਅਜਿਹੀ ਸੋਚ ਵਾਲਿਆਂ ਦੇ ਮੱਥੇ ਤੇ ਇਤਿਹਾਸ ਨੇ ਇਹ ਸੁਆਲ ਦਾਗਣਾ ਹੈ—ਕੀ ਸਤਿਗੁਰੂ ਰਾਮ ਸਿੰਘ ਜੀ ਕੇਵਲ ਨਾਮਧਾਰੀਆਂ ਜਾਂ ਸਿੱਖਾਂ ਦੇ ਹੀ ਸਨ ? ਮੇਰੀ ਤੁੱਛ ਬੁੱਧੀ ਮੁਤਾਬਕ ਉਹਨਾਂ ਨੂੰ ਪੰਜਾਬ ਜਾਂ ਭਾਰਤ ਦੀਆਂ ਸੌੜੀਆਂ ਹੱਦਾਂ ਵਿੱਚ ਸਮੇਟਣਾ ਵੀ ਉਸ ਮਹਾਨ ਪ੍ਰਤਿਭਾ ਨਾਲ ਅਨਿਆਇ ਹੈ।

ਸਤਿਗੁਰੂ ਰਾਮ ਸਿੰਘ ਤਾਂ ਤਰ੍ਹਾਂ ਤਰ੍ਹਾਂ ਦੇ ਹਨੇਰਿਆਂ ਵਿੱਚ ਭੁੱਲੀ ਭਟਕੀ ਤੇ ਉੜੀ-ਥੁੜੀ ਲੁਕਾਈ ਲਈ ਸਦੀਵੀ ਸੱਚ ਦਾ ਚਮਕਦਾ ਸੂਰਜ ਹੈ। ਕੀ ਸੂਰਜ ਦੇ ਪ੍ਰਕਾਸ਼ ਨੂੰ ਸਮੇਂ ਸਥਾਨ ਦੀ ਕਿਸੇ ਸੀਮਾ ਵਿੱਚ ਬੰਨ੍ਹਿਆ ਜਾ ਸਕਦਾ ਹੈ ?

*ਕਰੀਵਾਲਾ (ਸਿਰਸਾ)*



Namdhari Elibrary NamdhariElibrary@gmail.com

# ਸਾਕਾ ਮਲੇਰਕੋਟਲਾ ਦੇ ਚਸ਼ਮਦੀਦ ਗਵਾਹ

*—ਸਵਰਨ ਸਿੰਘ ਸਨੇਹੀ, ਐਮ. ਏ.*

ਚਸ਼ਮਦੀਦ ਗਵਾਹ ਦਾ ਮੁੱਲ ਤਾਂ ਅਦਾਲਤੀ ਮੁਕੱਦਮਿਆਂ ਵਿਚ ਵੀ ਬਹੁਤ ਚੰਗਾ ਪੈਂਦਾ ਹੈ ਪਰ ਇਤਿਹਾਸਕ ਪਖੋਂ ਕਿਸੇ ਮਹੱਤਵਪੂਰਨ ਜਾਂ ਵਿਵਾਦਗ੍ਰਸਤ ਘਟਨਾ ਨਾਲ ਸਬੰਧਤ ਹੋਣ ਨਾਲ ਚਸ਼ਮਦੀਦ ਗਵਾਹੀ ਦਾ ਮੁਲ ਸੈਂਕੜੇ ਗੁਣਾਂ ਵਧ ਜਾਂਦਾ ਹੈ; ਕਿਉਂਕਿ ਆਮ ਮੁਕਦਮਿਆਂ ਵਿਚ ਗਵਾਹੀ ਦੇਣ ਵਾਲਾ ਵਿਅਕਤੀ, ਕਿਸੇ ਧਿਰ ਦੇ ਪੱਖ ਦੇ ਪ੍ਰਭਾਵ ਹੇਠ ਘਟਨਾ ਦੇ ਵਰਣਨ ਵਿਚ, ਥੋੜ੍ਹਾ ਬਹੁਤਾ ਵਾਧਾ ਘਾਟਾ ਕਰ ਸਕਦਾ ਹੁੰਦਾ ਹੈ ਤੇ ਅਕਸਰ ਕਰ ਵੀ ਜਾਂਦਾ ਹੈ ਪਰ ਕਿਸੇ ਅਜਿਹੀ ਘਟਨਾ ਬਾਰੇ, ਜਿਸ ਦੇ ਵਾਪਰਨ ਸਮੇਂ ਚਾਹੇ ਇੰਨੇ ਮਹਤਵ ਦਾ ਕਿਆਸ ਕਰਨਾ ਵੀ ਅਸੰਭਵ ਹੋਵੇ ਇਹ ਭਵਿੱਖ ਵਿਚ ਬਦਲਦੀਆਂ ਪ੍ਰਸਥਿਤੀਆਂ ਅਧੀਨ, ਉਸੇ ਦਾ ਮਹੱਤਵ ਕਾਇਮ ਹੋ ਜਾਣ ਨਾਲ, ਮੁਦਤਾਂ ਪਹਿਲਾਂ ਘਟਨਾ ਸਥਾਨ ਤੇ ਮੌਜੂਦ ਵਿਅਕਤੀ ਵੱਲੋਂ ਕੀਤਾ ਗਿਆ ਘਟਨਾ ਵਰਨਣ ਇਸੇ ਕਰ ਕੇ ਭਰੋਸੇਯੋਗ ਸਮਝਿਆ ਜਾਂਦਾ ਹੈ ਕਿ ਬਿਆਨ ਕਰਤਾ ਦਾ ਸਬੰਧ ਘਟਨਾ ਨਾਲ ਨਿਜੀ ਸਬੰਧ ਜਾਂ ਸਵਾਰਥ ਨਾ ਜੁੜੇ ਹੋਣ ਕਾਰਨ ਉਸ ਵੱਲੋਂ ਆਖੀ ਗਈ ਗੱਲ ਬੇਲਾਗ, ਪਖਪਾਤ ਰਹਿਤ ਤੇ ਅਸਲੀਅਤ ਦੇ ਵਧੋ ਵੱਧ ਨੇੜੇ ਹੁੰਦੀ ਹੈ।

ਚਸ਼ਮਦੀਦ ਗਵਾਹ ਨੇ ਕਿਸੇ ਘਟਨਾ ਨੂੰ ਦੇਖਣ ਸਮੇਂ ਉਸ ਤੋਂ ਜਿਹੋ ਜਿਹਾ ਪ੍ਰਭਾਵ ਗ੍ਰਹਿਣ ਕੀਤਾ ਉਹੋ ਜਿਹਾ ਪ੍ਰਤੀਕਰਮ ਉਸ ਦੇ ਮਨ ਵਿਚ ਪੈਦਾ ਹੁੰਦਾ ਹੈ ਤੇ ਉਸ ਨੂੰ ਸਾਂਝਿਆਂ ਕਰਨ ਸਮੇਂ ਜਾਂ ਉਸ ਸਮੇਂ ਲਿਖਤੀ ਰੂਪ ਦੇਣ ਸਮੇਂ ਸੁਤੇ ਸਿਧ ਹੀ ਉਹੋ ਕੁਛ ਪ੍ਰਗਟ ਹੋ ਜਾਂਦਾ ਹੈ। ਇਸ ਲਈ ਕਿਸੇ ਵੀ ਘਟਨਾ ਦੇ ਵੇਰਵੇ ਜਾਂ ਬਾਰੀਕੀਆਂ ਪ੍ਰਗਟ ਕਰਨ ਲਈ ਇਸ ਕਿਸਮ ਦੀ ਗਵਾਹੀ ਦੀ ਭੂਮਿਕਾ ਕੇਵਲ ਪ੍ਰਸ਼ੰਸਾਯੋਗ ਹੀ ਨਹੀਂ ਸਗੋਂ ਅਤਿ ਲੁੜੀਂਦੀ ਵੀ ਹੁੰਦੀ ਹੈ ਜੋ ਕਿਸੇ ਕੌਮ ਦਾ ਸਚਾ, ਨਿੱਗਰ ਤੇ ਉਸਾਰੂ ਇਤਿਹਾਸ ਰਚਣ ਵਿਚ ਲੋੜ੍ਹੇ ਦੀ ਸਹਾਈ ਹੁੰਦੀ ਹੈ। ਕਈ ਵਾਰੀ ਤਾਂ ਇਹ ਸਗੋਂ ਸਰਕਾਰੀ ਤੌਰ ਤੇ ਲਿਖੇ ਜਾਂ ਲਿਖਵਾਏ ਗਏ ਇਤਿਹਾਸ ਨੂੰ ਜੇ ਸਮੁਚੇ ਰੂਪ ਵਿੱਚ ਬਦਲ ਕੇ ਵੀ ਰਖ ਦੇਵੇ ਤਾਂ ਕੋਈ ਅਸਚਰਜ ਜਨਕ ਜਾਂ ਅਣਹੋਣੀ ਗੱਲ ਨਹੀਂ ਸਮਝੀ ਜਾਣੀ ਚਾਹੀਦੀ।

ਪੰਜਾਬ ਦੀ ਇਕ ਮੁਸਲਮ ਰਿਆਸਤ ਮਲੇਰਕੋਟਲਾ ਵਿਚ ਅਜ ਤੋਂ ਕਰੀਬ ਸਵਾ ਸ਼ਤਾਬਦੀ ਪਹਿਲਾਂ ਆਪਣੀ ਕਿਸਮ ਦਾ ਪਹਿਲਾ ਤੇ ਆਖਰੀ ਨਰਸੰਘਾਰ ਕੀਤਾ ਗਿਆ ਸੀ ਜਿਸ ਵਿਚ ਬਰਤਾਨਵੀ ਸਾਮਾਰਾਜ ਵਿਰੁੱਧ ਬਗਾਵਤ ਕਰਨ ਦੇ ਦੋਸ਼ ਵਿਚ ੬੫ ਨਾਮਧਾਰੀ ਸਿੰਘਾਂ ਨੂੰ, ਲੁਧਿਆਣੇ ਦੇ ਡਿਪਟੀ ਕਮਿਸ਼ਨਰ, ਐਲ. ਕਾਵਨ ਅਤੇ ਅੰਬਾਲੇ ਦੇ ਕਮਿਸ਼ਨਰ ਫੋਰਸਿਥ ਨੇ ੧੭-੧੮ ਜਨਵਰੀ ੧੮੭੨ ਨੂੰ ਤੋਪਾਂ ਨਾਲ ਉਡਾ ਦਿੱਤਾ ਸੀ ਤੇ ੬੬ ਵੇਂ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਕਤਲ ਕਰਕੇ ਇਸ ਲਈ ਸ਼ਹੀਦ ਕੀਤਾ ਗਿਆ ਸੀ ਕਿ ਉਸ ਨੇ ਕਾਵਨ ਨੂੰ ਦਾੜ੍ਹੀਉਂ ਜਾ ਫੜਿਆ ਸੀ ਤੇ ਫੜਿਆ ਵੀ ਇਨਾਂ ਕੱਸ ਕੇ ਕਿ ਕਾਵਨ ਨੇ ਆਪਣੀ ੧੭ ਜਨਵਰੀ ਦੀ ਲਿਖੀ ਰਿਪੋਰਟ ਵਿਚ ਇਹ ਮੰਨਿਆ ਹੈ ਕਿ ਉਸ ਦਾ ਗਲ ਘੁਟਦਾ ਮਹਿਸੂਸ ਹੋਇਆ ਅਤੇ "ਕਿਉਂਕਿ ਇਹ ਇਕ ਜ਼ਬਰਦਸਤ ਬੰਦਾ ਸੀ ਇਸ ਲਈ ਇਸ ਤੋਂ ਛੁਟਕਾਰਾ ਪਾਉਣ ਲਈ ਮੈਨੂੰ ਬਹੁਤ ਦਿਕਤ ਦਾ ਸਾਹਮਣਾ ਕਰਨਾ ਪਿਆ।"

ਮਲੇਰ ਕੋਟਲੇ ਦਾ ਇਹ ਨਰਸੰਘਾਰ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦੀ ਇਕ ਬੇਮਿਸਾਲ ਘਟਨਾ ਸੀ ਤੇ ਨਾਮਧਾਰੀ ਲਹਿਰ ਇਕ ਲਾਮਿਸਾਲ ਜਥੇਬੰਦੀ ਕਿਉਂ ਕਿ ਕਲਕੱਤੇ ਦੇ ਇਕ ਅੰਗਰੇਜ਼ੀ ਅਖਬਾਰ 'ਫਰੈਂਡ ਆਫ ਇੰਡੀਆ' ਦੇ ਲਿਖਣ ਅਨੁਸਾਰ ਇਨੇ ਬੰਦੇ ਤਾਂ ਇਕੋ ਸਮੇਂ ਤੇ ਸਥਾਨ ਉੱਤੇ ੧੮੫੭ ਦੇ ਗਦਰ ਸਮੇਂ ਵੀ ਨਹੀਂ ਸਨ ਉਡਾਏ ਗਏ ਜਦੋਂ ਸਾਡੇ "ਸਾਮਰਾਜ ਦੇ ਪੈਰਾਂ ਹੇਠੋਂ ਧਰਤੀ ਸਰਕਦੀ ਨਜ਼ਰ ਆ ਰਹੀ ਸੀ"। ਨਾ ਹੀ ਇਨੀ ਗਿਣਤੀ ਵਿਚ ਇਨਕਲਾਬੀ ਇਕੋ ਸਮੇਂ ਤੇ ਸਥਾਨ ਤੋਂ ਗ੍ਰਿਫਤਾਰ ਕਰਕੇ 'ਸ਼ਾਹੀ ਕੈਦੀਆਂ' ਦੇ ਰੂਪ ਵਿਚ ਜਲਾਵਤਨ ਕੀਤੇ ਗਏ ਜਿੰਨੇ ੧੮ ਜਨਵਰੀ ੧੮੭੨ ਨੂੰ ਨਾਮਧਾਰੀਆਂ ਦੇ ਪ੍ਰਭਾਵਸ਼ਾਲੀ ਆਗੂ। ਗੁਰੂ ਰਾਮ ਸਿੰਘ ਸਮੇਤ ੧੨ ਨਾਮਧਾਰੀਆਂ ਨੂੰ ਬੰਗਾਲ ਰੈਗੂਲੇਸ਼ਨ ੧੮੧੮ ਦੀ ਧਾਰਾ ਤਿੰਨ ਅਧੀਨ ਦੇਸ ਨਿਰਵਾਸਤ ਕੀਤਾ ਗਿਆ ਸੀ।

ਇਸ ਨਰਸੰਘਾਰ ਦੇ ਫਲਸਰੂਪ ਮਲੇਰਕੋਟਲੇ ਦੀ ਧਰਤੀ ਸ਼ਹੀਦਾਂ ਦੇ ਖੂਨ ਨਾਲ ਸਿੰਜੀ ਹੀ ਨਹੀਂ ਗਈ ਸਗੋਂ ਇਕ ਤਰ੍ਹਾਂ ਨਾਲ ਖੂਨ ਦਾ ਉਥੇ ਹੜ੍ਹ ਵਗਿਆ। ਜ਼ਿਲਾ ਪੁਲਸ ਕਪਤਾਨ ਮੇਜਰ ਪਰਕਿਨਜ਼ ਨੇ ਕੂਕਿਆਂ ਦੇ 'ਕੂਹਣੀਆਂ ਤਕ ਡੂੰਘੇ ਖੂਨ ਵਿਚ' ਹੋਣ ਦਾ ਸੰਕੇਤ ਆਪਣੀ ਰਿਪੋਰਟ ਵਿਚ ਦਿੱਤਾ ਹੈ। ਜਿਸ ਪੇਰੇਡ ਮੈਦਾਨ ਵਿਚ ਇਹ ਖੂਨ ਡੁਲ੍ਹਿਆ ਉਸਨੂੰ ਲੋਕੀ ਹੁਣ ਤਕ ਕੂਕਿਆਂ ਦਾ ਰੱਕੜ ਕਹਿਕੇ ਯਾਦ ਕਰਦੇ ਹਨ ਤੇ ੧੮੭੨ ਤੋਂ ਲੈ ਕੇ ਲੋਕਾਂ ਵਿਚ ਇਸ ਥਾਂ ਦਾ ਇੰਨਾ ਡਰ ਤੇ ਸਹਿਮ ਪਿਆ ਰਿਹਾ ਕਿ ਪੌਣੀ ਸਦੀ ਤੱਕ ਉਹ ਉਧਰੋਂ ਲੰਘਣੋਂ ਵੀ ਝਿਜਕਦੇ ਰਹੇ। ਇਸ ਨਰਸੰਘਾਰ ਦਾ ਇਕ ਪਖ ਜੋ ਹੁਣ ਤੱਕ ਰੋਸ਼ਨੀ ਵਿਚ ਨਹੀਂ ਆ ਸਕਿਆ ਤੇ ਜਿਸ ਦੇ



Namdhari Elibrary NamdhariElibrary@gmail.com

ਫਲਸਰੂਪ ਇਸ ਮਹਾਨ ਘਟਨਾ ਬਾਰੇ ਕਈ ਭਰਮ ਭੁਲੇਖੇ ਪਏ ਰਹੇ ਹਨ ਉਹ ਹੈ ਇਸ ਹੱਤਿਆ ਕਾਂਡ ਦੇ ਚਸ਼ਮਦੀਦ ਗਵਾਹਾਂ ਦੇ ਪ੍ਰਤੀਕਰਮ ਤੇ ਉਨ੍ਹਾਂ ਵਿਚ ਲੁਪਤ ਸਭ ਤੋਂ ਵਧ ਭਰੋਸੇਯੋਗ ਤੇ ਇਤਿਹਾਸਕ ਮਹੱਤਵ ਦੀ ਗਵਾਹੀ।

ਇਹ ਨਿਰਵਿਵਾਦ ਸੱਚ ਹੈ ਕਿ ਗੁਲਾਮ ਭਾਰਤ ਵਿਚ ਵਾਪਰੀ ਹਰ ਘਟਨਾ ਨੂੰ ਅੰਗਰੇਜ਼ ਸ਼ਾਸਕਾਂ ਨੇ ਆਪਣੀ ਐਨਕ ਵਿਚੋਂ ਦੀ ਤੱਕਿਆ ਤੇ ਆਪਣੇ ਵੱਲੋਂ ਕੀਤੀ ਗਈ ਹਰ ਕਾਰਵਾਈ ਨੂੰ ਆਪਣੇ ਦ੍ਰਿਸ਼ਟੀਕੋਣ ਤੋਂ ਹੀ ਪੇਸ਼ ਕੀਤਾ। ਇਹ ਉਂਜ ਹਰ ਸਰਕਾਰ, ਚਾਹੇ ਉਹ ਸੁਤੰਤਰ ਭਾਰਤ ਦੀ ਹੀ ਕਿਉਂ ਨਾ ਹੋਵੇ, ਦੀ ਨੀਤੀ ਦਾ ਇਕ ਹਿਸਾ ਹੀ ਹੁੰਦੀ ਹੈ ਜੋ ਸੁਭਾਵਕ ਪ੍ਰਕਿਰਿਆ ਸਮਝੀ ਜਾਂਦੀ ਹੈ। ਅੰਗਰੇਜ਼ ਇਸ ਕਲਾ ਵਿਚ ਬਹੁਤੇ ਨਿਪੁੰਨ ਸਨ। ਭਾਰਤੀ ਸ਼ਾਸਕਾਂ ਦਾ ਵਡਾ ਹਿੱਸਾ ਉਨ੍ਹਾਂ ਦੀ ਨੀਤੀ ਦਾ ਵਿਦਿਆਰਥੀ ਰਿਹਾ ਹੋਣ ਕਾਰਨ, ਉਨ੍ਹਾਂ ਦੇ ਮੋਚੇ ਨੂੰ ਪਹੁੰਚਣ ਦੇ ਆਹਰ ਵਿਚ ਰਹਿ ਸਕਦਾ ਹੈ।

ਅੰਗਰੇਜ਼ ਸ਼ਾਸਕਾਂ ਦੀਆਂ ਬਹੁਤੀਆਂ ਕਾਰਵਾਈਆਂ ਇਸ ਢੰਗ ਨਾਲ ਕੀਤੀਆਂ ਗਈਆਂ ਕਿ ਬਹੁਤੇ ਮਾਮਲਿਆਂ ਵਿਚ ਅਸਲ ਮੁੱਦਾ ਹੀ ਖਤਮ ਹੋ ਗਿਆ। ਨਾ ਰਹੇ ਬਾਂਸ ਤੇ ਨਾ ਵੱਜੇ ਬਾਂਸਰੀ। ਪਰ ਬਾਂਸਰੀ ਵਜਾਉਣ ਵਾਲੇ ਵੀ ਕਿਸੇ ਨਾ ਕਿਸੇ ਤਰ੍ਹਾਂ ਕੋਈ ਨਾ ਕੋਈ ਪੋਰੀ ਲਭ ਹੀ ਲੈਂਦੇ ਹਨ ਜਾਂ ਫਿਰ ਕੁਦਰਤ ਹੀ ਕਿਸੇ ਚੀਜ਼ ਦਾ ਬੀਜ ਨਾਸ ਨਾ ਹੋਣ ਦੇਣ ਦੇ ਆਪਣੇ ਸਿਧਾਂਤ ਦੀ ਪਾਲਣਾ ਕਰਦਿਆਂ ਕਿਸੇ ਢੰਗ ਨਾਲ ਉਸਦਾ ਥੋੜ੍ਹਾ ਬਹੁਤਾ ਬੀਜ ਬਚਾ ਦਿੰਦੀ ਹੈ ਜਿਸ ਕਰਕੇ ਚੰਗੇ ਪੱਕੇ ਪ੍ਰਬੰਧ ਕਰਨ ਦੇ ਬਾਵਜੂਦ ਵੀ ਉਸ ਵਿਚੋਂ ਵਾਧੇ ਘਾਟੇ ਦੀ ਸੂੰਧਕ ਲਗਣੀ ਸੰਭਵ ਹੋ ਜਾਂਦੀ ਹੈ। ਇਹੋ ਗੱਲ ਨਾਮਧਾਰੀਆਂ ਦੇ ਇਸ ਖੂਨੀ ਕਾਂਡ ਤੇ ਵੀ ਲਾਗੂ ਹੁੰਦੀ ਹੈ।

ਅੰਗਰੇਜ਼ਾਂ ਬਾਰੇ ਆਮ ਪ੍ਰਭਾਵ ਇਹੋ ਹੈ ਕਿ ਉਹ ਝੂਠ ਨਹੀਂ ਸਨ ਬੋਲਦੇ ਪਰ ਭਾਰਤ ਵਿਚ ਅੰਗਰੇਜ਼ੀ ਸ਼ਾਸਨ ਕਾਲ ਦੀਆਂ ਸਰਕਾਰੀ ਮਿਸਲਾਂ, ਲਿਖਤਾਂ ਤੇ ਰੋਜ਼ਨਾਮਚਿਆਂ ਤੋਂ ਇਹ ਮਨੌਤ ਝੂਠੀ ਸਿੱਧ ਹੁੰਦੀ ਹੈ ਤੇ ਕੋਈ ਵੀ ਨਿਰਪਖ ਤੇ ਸੋਘਾ ਪਾਠਕ ਇਸ ਸਿਟੇ ਤੇ ਪਹੁੰਚੇਗਾ ਕਿ ਉਹ ਜਿਹੜਾ ਝੂਠ ਬੋਲਦੇ ਸਨ ਉਹ ਹੁੰਦਾ ਸੱਚ ਨੂੰ ਮਾਤ ਪਾਉਣ ਵਾਲਾ ਸੀ। ਮਲੇਰਕੋਟਲੇ ਦੇ ਸਾਕੇ ਨਾਲ ਸਬੰਧਤ ਬਹੁਤੇ ਤੱਥ ਉਨ੍ਹਾਂ ਦੀਆਂ ਲਿਖਤਾਂ ਵਿਚੋਂ ਜਾਂ ਅਲੋਪ ਹਨ ਜਾਂ ਭ੍ਰਿਸ਼ਟ ਰੂਪ ਵਿਚ ਵਿਦਮਾਨ ਹਨ। ਜੇ ਚਸ਼ਮਦੀਦ ਗਵਾਹਾਂ ਦੀਆਂ ਗਵਾਹੀਆਂ ਨੇ ਉਨ੍ਹਾਂ ਦਾ ਪਰਦਾ ਨਾ ਪਾੜਿਆ ਹੁੰਦਾ ਤਾਂ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਬਹੁਤ ਸਾਰੇ ਕਾਲੇ ਪ੍ਰਸ਼ਨ ਅਮਿਟ ਰਹਿ ਜਾਂਦੇ।

ਮਲੇਰਕੋਟਲੇ ਦੇ ਇਸ ਸਾਕੇ ਨੂੰ ਅੱਖੀਂ ਦੇਖਣ ਵਾਲੇ ਲੋਕਾਂ ਦੀਆਂ ਕਈ ਸ਼੍ਰੇਣੀਆਂ ਸਨ। ਇਕ ਨਿਰੋਲ ਤਮਾਸ਼ਬੀਨ ਜੋ ਦਹਿਸ਼ਤ ਫੈਲਾਉਣ ਦੇ ਮੰਤਵ ਨਾਲ ਸਰਕਾਰ ਵੱਲੋਂ ਪਿਟਵਾਏ ਢੰਢੋਰੇ ਦੇ ਉਤਰ ਵਿਚ ਕੂਕਿਆਂ ਨੂੰ ਤੋਪਾਂ ਦੇ ਗੋਲਿਆਂ ਨਾਲ ਤੂੰਬੇ ਤੂੰਬੇ ਹੋ ਕੇ ਉਡਦਿਆਂ ਦੇਖਣ ਦੀ ਉਤਸੁਕਤਾ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਆਏ ਹੋਣਗੇ। ਉਂਜ ਇਨ੍ਹਾਂ ਦੀ ਗਿਣਤੀ ਕਿਸੇ ਸ੍ਰੋਤ ਤੋਂ ਨਹੀਂ ਮਿਲਦੀ। ਇਸ ਸਾਕੇ ਸਬੰਧੀ ਪ੍ਰਤੀਕਰਮ ਉਨ੍ਹਾਂ ਦੇ ਮਨਾਂ ਵਿਚ ਵੀ ਪ੍ਰਗਟੇ ਹੋਣਗੇ ਪਰ ਅਜਿਹੇ ਵਿਅਕਤੀਆਂ ਕੋਲੋਂ ਕਿਸੇ ਲਿਖਤੀ ਗਵਾਹੀ ਦੀ ਆਸ ਕਰਨੀ ਨਹੀਂ ਬਣਦੀ ਤੇ ਨਾ ਹੀ ਅਜੇ ਅਜਿਹਾ ਕੋਈ ਸ੍ਰੋਤ ਸਾਹਮਣੇ ਆਇਆ ਹੈ।

ਰੜ ਪਿੰਡ ਦੇ ਇਕ ਵਿਅਕਤੀ ਮੁਣਸ਼ੀ ਰਾਮ ਦਾ ਹਵਾਲਾ ਵੀ ਪੜ੍ਹਨ ਵਿਚ ਆਇਆ ਹੈ ਜਿਸਨੇ ੧੯੫੭ ਵਿਚ ਆਪਣੀ ਉਮਰ ਲਗਪਗ ਪੰਜੀ ਸਾਲ ਲਿਖ ਕੇ ਆਪਣੀ ਵਹੀ ਵਿਚ ਦਰਜ ਕੀਤਾ ਦਸਿਆ ਜਾਂਦਾ ਹੈ ਕਿ ਬਾਲਕ ਬਿਸ਼ਨ ਸਿੰਘ ਸਮੇਤ ਰੜ ਤੋਂ ਗ੍ਰਿਫਤਾਰ ਕਰਕੇ ਕੋਟਲੇ ਲੈ ਜਾਏ ਗਏ ਵਿਅਕਤੀਆਂ ਨੂੰ ਛੁਡਾਉਣ ਲਈ ਗਈ ਪੰਚਾਇਤ ਦੇ ਨਾਲ ਉਹ ਵੀ ਉਥੇ ਗਿਆ, ਪਰ ਉਨ੍ਹਾਂ ਦੇ ਜਾਣ ਤੋਂ ਪਹਿਲਾਂ ਹੀ ਇਹ ਵਿਅਕਤੀ ਤੋਪਾਂ ਨਾਲ ਉਡਾਏ ਜਾ ਚੁਕੇ ਸਨ। ਲਾਲ ਸਿੰਘ ਨਾਂ ਦੇ ਇਕ ਵਿਅਕਤੀ ਦੇ ਸਿਆੜ੍ਹ ਤੋਂ ਕਿਸਾਨੀ ਭੇਸ ਵਿਚ ਕੋਟਲੇ ਜਾ ਕੇ ਸਾਕਾ ਦੇਖਣ ਦਾ ਜ਼ਿਕਰ ਵੀ ਮਿਲਦਾ ਹੈ। ਰਾਏਕੋਟ ਦੇ ਡਾਕਟਰ ਸ਼ਿਵਚਰਨ ਬਾਰੇ ਸਰੋਤ ਹੈ ਕਿ ਉਸ ਸਮੇਤ ਬਹੁਤ ਸਾਰੇ ਪੰਜਾਬੀ ਸਰਕਾਰੀ ਮੁਲਾਜ਼ਮਾਂ ਨੂੰ ਮਲੇਰਕੋਟਲੇ ਲੈਜਾਇਆ ਗਿਆ ਸੀ ਪਰ ਇਸ ਪਿਛੇ ਸਰਕਾਰੀ ਮੰਤਵ ਉਨ੍ਹਾਂ ਨੂੰ ਸਪਸ਼ਟ ਨਹੀਂ ਸੀ। ਇਨ੍ਹਾਂ ਨੇ ਸਿੰਘਾਂ ਨੂੰ ਸ਼ਹੀਦੀਆਂ ਪਾਉਂਦਿਆਂ ਅੱਖੀਂ ਦੇਖਿਆ।

ਇਸ ਸਾਕੇ ਦੇ ਚਸ਼ਮਦੀਦ ਗਵਾਹਾਂ ਵਿਚ ਇਕ ਸ਼੍ਰੇਣੀ ਇਤਿਹਾਸਕਾਰਾਂ ਤੇ ਕਵੀਆਂ ਦੀ ਵੀ ਮਿਲਦੀ ਹੈ। ਇਹ ਗੱਲ ਜਿੰਨੀ ਅਲੌਕਾਰ ਜਾਪਦੀ ਹੈ ਉਨੀ ਹੀ ਇਹ ਕੀਮਤੀ ਵੀ ਹੈ, ਕਿਉਂਕਿ ਇਹ ਇਤਿਹਾਸਕਾਰ ਪੰਜਾਬ ਦੇ ਸਿੱਖ ਇਤਿਹਾਸ ਦਾ ਪ੍ਰਸਿੱਧ ਵਿਦਵਾਨ ਖੋਜੀ ਗਿਆਨੀ ਗਿਆਨ ਸਿੰਘ ਸੀ ਜਿਸ ਨੇ ਆਪਣੇ ਸੁਭਾਉ ਤੇ ਵਿਦਵਤਾ ਅਨੁਸਾਰ ਬਹੁਤ ਸੰਖੇਪ ਸ਼ਬਦਾਂ ਵਿਚ ਇਸ ਮਹਾਨ ਘਟਨਾ ਦੇ ਕਈ ਪਖਾਂ ਤੇ ਅਜਿਹਾ ਚਾਨਣਾ ਪਾਇਆ ਹੈ ਜਿਸ ਨੇ ਇਤਿਹਾਸਕਾਰਾਂ ਵਿੱਚ ਪਏ ਕਈ ਭੁਲੇਖਿਆਂ ਦੀ ਨਵਿਰਤੀ ਵਿਚ ਸਾਰਥਕ ਹਿੱਸਾ ਪਾਇਆ ਹੈ। ਉਹ ਆਪਣੀ ਗੱਲ ਆਰੰਭ ਹੀ ਇਥੋਂ ਕਰਦਾ ਹੈ ਕਿ ਪਹਿਲੇ ਸਿੰਘਾਂ ਦਾ ਹਾਲ ਤਾਂ ਉਹਨੇ ਗ੍ਰੰਥਾਂ ਵਿੱਚੋਂ ਪੜ੍ਹ ਕੇ ਲਿਖਿਆ ਹੈ, ਪਰ "ਹੁਣ ਮੈਂ ਉਹ ਬਿਆਨ ਕਰਦਾ ਹਾਂ ਜੋ ਮੈਂ ਅੱਖੀਂ ਦੇਖਿਆ ਹੈ":

ਉਨ ਸਿੰਘਨ ਕਾ ਹਾਲ ਤੋ ਲਿਖਿਓ ਕਿਤਾਬਨ ਮਾਹਿ।  
ਹਮ ਨਿਜ ਨੈਨਨ ਜੋ ਪਿਖਿਓ ਸੋ ਅਬ ਸਾਚ ਸੁਨਾਹਿ।



Namdhari Elibrary NamdhariElibrary@gmail.com

ਸੰਮਤ ਉਨੀ ਸੈ ਅਠਾਈ।
ਕੂਕੇ ਸਿੰਘ ਮਿਲੇ ਤਬ ਆਈ।
ਜਬ ਸਿੰਘ ਸਾਠ ਕ ਪਕੜੇ ਗਏ।
ਵੜੇ ਮਲੇਰਕੋਟਲੇ ਅਏ।
ਉਨ ਹਿਤ ਹੁਕਮ ਅੰਗ੍ਰੇਜ਼ੀ ਆਯੋ।
ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹ ਹੁਕਮ ਉਨੈ ਸੁਨ ਪਾਯੋ।
ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚੜ੍ਹੀ ਬਧੇਰੇ।
ਗਾਵਤ ਗੁਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਿਉ ਆਇ ਪਤੰਗੇ।
ਤਯੋ ਤੋਪਨ ਦਿਸ ਜਾਇ ਨਿਸੰਗੇ।
ਉਡੇ ਖੁਸ਼ੀ ਹਵੈ ਹਵੈ ਕਰ ਸਾਰੇ।
ਜ਼ਰਾ ਨ ਕੀਨੇ ਪਰਾਨ ਪਯਾਰੇ।
ਇਹ ਹਮ ਨੇ ਖੁਦ ਨੈਨ ਨਿਹਾਰੇ।
ਦੇਖਤ ਸੇ ਜੋ ਲੋਕ ਅਪਾਰੇ।
ਰਹੇ ਹੈਰਾਨ ਤਿਨੈ ਪਿਖ ਸਾਰੇ। .........

ਇਸੇ ਤਰ੍ਹਾਂ ਇਕ ਹੋਰ ਕਵੀ ਗੁਜਰ ਸਿੰਘ ਬਰਨਾਲਾ ਨਿਵਾਸੀ ਨੇ ਆਪਣੀ ਉਸ ਸਮੇਂ ਤੇਰਾਂ ਸਾਲ ਦੀ ਉਮਰ ਦੱਸ ਕੇ ਇਸ ਘਟਨਾ ਦੇ ਚਸ਼ਮਦੀਦ ਗਵਾਹ ਹੋਣ ਦਾ ਦਾਅਵਾ ਕੀਤਾ ਹੈ ਜਿਸ ਦੇ ਨਾਨਕੇ ਜਮਾਲਪੁਰ ਸਨ :

ਅਖੀਂ ਵੇਖੇ ਗੁਜਰ ਸਿੰਘ ਸ਼ਹੀਦ ਸਿੰਘ ਨੂੰ ਤੇਜ।
ਤੋਪਾਂ ਨਾਲ ਸ਼ਹੀਦ ਹੋਏ ਕਰਦਾ ਸੀ ਅੰਗਰੇਜ।

•••

ਉਨੀ ਸੈ ਅਠਾਈ ਪੰਜ ਮਾਘ ਨੂੰ ਸ਼ਹੀਦ ਕੀਤੇ,
ਗੁਜਰ ਸਿੰਘ ਵੇਖੇ ਦੀਦ ਜੋ ਦੀਦਾਰ ਸਿੰਘ।

ਇਸ ਸਾਕੇ ਸਮੇਂ ਮੌਜੂਦ ਲੋਕਾਂ ਵਿਚ ਇਕ ਸ਼੍ਰੇਣੀ ਯੂਰਪੀਨ ਲੋਕਾਂ ਦੀ ਵੀ ਗਿਣੀ ਜਾ ਸਕਦੀ ਹੈ। ਇਨ੍ਹਾਂ ਦੀ ਗਿਣਤੀ ਤੇ ਹੋਰ ਕਿਸੇ ਦੇ ਪ੍ਰਤੀਕਰਮ ਬਾਰੇ ਕੁਛ ਕਹਿਣਾ ਇਸ ਵੇਲੇ ਸੰਭਵ ਨਹੀਂ ਪਰ ਇਕ ਦੇਸ਼ ਭਗਤ ਭਾਰਤੀ ਇਤਿਹਾਸਕਾਰ ਨੇ ਇਕ ਅਜਿਹੇ ਯੂਰਪੀਨ ਚਸ਼ਦੀਦ ਗਵਾਹ ਦਾ ਹਵਾਲਾ ਦਿੰਦਿਆਂ ਲਿਖਿਆ ਹੈ ਕਿ ਨਾਮਧਾਰੀਆਂ ਨੂੰ ਸ਼ਹੀਦ ਹੁੰਦਿਆਂ ਦੇਖਣ ਪਿਛੋਂ ਇਸ ਨੇ ਆਖਿਆ ਸੀ : "ਸਾਰਾ ਯੋਰਪ ਇਕ ਈਸਾ ਦੇ ਫਾਂਸੀ ਚੜ੍ਹਨ ਤੇ ਮਾਣ ਕਰਦਾ ਹੈ। ਮੈਂ ਅਜ ਸੈਂਕੜੇ ਈਸਾ ਕੁਰਬਾਨ ਹੁੰਦੇ ਦੇਖੇ ਹਨ।" ਉਸ ਦੇ ਇਸ ਪ੍ਰਭਾਵ ਤੋਂ ਸਿੰਘਾਂ ਦੇ ਉਚੇ ਆਚਰਣ ਦੀ ਝਲਕ ਸਪਸ਼ਟ ਮਿਲਦੀ ਹੈ।

ਸਾਕੇ ਦੇ ਮੌਕੇ ਦੇ ਇਨ੍ਹਾਂ ਗਵਾਹਾਂ ਵਿਚ ਸਭ ਤੋਂ ਮਹੱਤਵਪੂਰਨ ਸ਼੍ਰੇਣੀ ਉਨ੍ਹਾਂ ਦੀ ਆਖੀ ਜਾ ਸਕਦੀ ਹੈ ਜੋ ਇਸ ਦਾ ਕਾਰਨ ਬਣੇ। ਆਮ ਤੌਰ ਤੇ ਖਿਆਲ ਇਹ ਕੀਤਾ ਜਾਂਦਾ ਹੈ ਕਿ ਉਹ ਸਾਰੇ ਤਾਂ ਤੋਪਾਂ ਨਾਲ ਉਡਾ ਦਿਤੇ ਗਏ ਸਨ ਫਿਰ ਉਨ੍ਹਾਂ ਦੀ ਗਵਾਹੀ ਕਿਥੋਂ ? ਅਜਿਹੇ ਵਿਅਕਤੀਆਂ ਨੂੰ ਇਹ ਜਾਣ ਕੇ ਹੈਰਾਨੀ ਹੋਣੀ ਸੁਭਾਵਿਕ ਹੈ ਕਿ ਇਹ ਵਿਸ਼ਵਾਸ ਉਨ੍ਹਾਂ ਦਾ ਵਡਾ ਭੁਲੇਖਾ ਹੈ।

੧੫ ਜਨਵਰੀ ੧੮੭੨ ਨੂੰ ਸਵੇਰ ਸਾਰ ਮਲੇਰਕੋਟਲੇ ਵਿਚ ਸਿੰਘਾਂ ਤੇ ਕੋਟਲੇ ਵਾਲਿਆਂ ਵਿਚਕਾਰ ਗਹਿਗੱਚਵੀਂ ਲੜਾਈ ਹੋਣ ਪਿਛੋਂ, ਨਾਮਧਾਰੀ ਸਿੰਘਾਂ ਦਾ ਇਹ ਜਥਾ ਰੜ ਪਿੰਡ ਦੇ ਇਕ ਖੂਹ ਤੇ ਆਇਆ ਜਿਥੇ ਉਸ ਨੇ ਲੰਗਰ-ਪਾਣੀ ਤਿਆਰ ਕਰ ਕੇ ਛਕਿਆ। ਇਸ ਪਿਛੋਂ ਜਥੇ ਦੇ ਆਗੂ ਸਰਦਾਰ ਹੀਰਾ ਸਿੰਘ ਨੇ ਐਲਾਨ ਕੀਤਾ ਕਿ ਉਹ ਤਾਂ ਆਏ ਹੀ ਸਿਰ ਦੇਣ ਦੇ ਦ੍ਰਿੜ੍ਹ ਇਰਾਦੇ ਨਾਲ ਸਨ। ਨਾਲੇ ਜਿੰਨਾ ਹੁਕਮ ਗੁਰੂ ਤੇਗ ਬਹਾਦਰ ਜੀ ਵਲੋਂ ਲਾਇਆ ਗਿਆ ਸੀ ਉਹ ਨਿਭ ਗਿਆ ਹੈ। ਹੁਣ ਜੋ ਵੀ ਕੋਈ ਵਿਅਕਤੀ ਜਾਣਾ ਚਾਹੁੰਦਾ ਹੋਵੇ ਉਹ ਜਾ ਸਕਦਾ ਹੈ। ਇਸ ਤੇ ਪੰਦਰਾਂ ਸਿੰਘ ਤਾਂ ਆਪੋ ਆਪਣੇ ਘਰਾਂ ਨੂੰ ਤੁਰ ਗਏ ਜਿਨ੍ਹਾਂ ਵਿਚ ਭਗਵਾਨ ਸਿੰਘ ਅੜਬੰਗੀ ਵੀ ਸ਼ਾਮਲ ਸੀ ਜਿਹੜਾ ਕਾਫੀ ਚਿਰ ਪਿਛੋਂ ਤਕ ਅੰਗਰੇਜ਼ਾਂ ਲਈ ਹਊਆ ਬਣਿਆ ਰਿਹਾ। ਕੁਛ ਸਿੰਘ ਅਜਿਹੇ ਨਿਕਲੇ ਜਿਹੜੇ ਬਹੁਤ ਚਿਰ ਪਿਛੋਂ ਤੱਕ ਵੱਖ-ਵੱਖ ਭੇਸਾਂ ਵਿਚ ਵਿਚਰਦੇ ਰਹੇ। ਉਦਾਸੀ ਭੇਖ ਵਿਚ ਜ਼ਿਲਾ ਜਲੰਧਰ ਦੇ ਇਕ ਪਿੰਡ ਵਿਚ ਰਹਿ ਰਹੇ ਸੰਤ ਹੀਰਾ ਦਾਸ ਤੇ ਰਾਵਲਪਿੰਡੀ ਦੇ ਨਾਲ ਕਰਕੇ ਰਹਿੰਦੇ ਇਕ ਸਾਧੂ ਤੇ ਭਗਤ ਮਾਲ ਦੇ ਲੇਖਕ ਸੰਤ ਹੀਰਾਲਾਲ ਉਨ੍ਹਾਂ ਵਿਅਤੀਆਂ ਵਿਚੋਂ ਹੀ ਸਨ।

ਮਲੇਰਕੋਟਲੇ ਤੇ ਹਮਲਾ ਕਰਨ ਵਾਲੇ ਸਿੰਘਾਂ ਵਿਚ ਹੰਢਿਆਇਆ ਦੀ ਮਾਈ ਇੰਦ ਕੌਰ, ਉਸ ਦਾ ਪਤੀ ਨੰਦ ਸਿੰਘ ਤੇ ਦਿੜ੍ਹਪੁਰੇ ਦੀ ਮਾਈ ਖੇਮ ਕੌਰ ਵੀ ਸ਼ਾਮਲ ਸਨ। ਇਸੇ ਮਾਈ ਇੰਦ ਕੌਰ ਨੇ ਹੀ ਮਾਘੀ ਦੇ ਦਿਨ ਭੈਣੀ ਸਾਹਿਬ ਤੋਂ ਤੁਰਨ ਤੋਂ ਪਹਿਲਾਂ ਕੋਠੇ ਚੜ੍ਹ ਕੇ ਪੱਲਾ ਫੇਰ ਕੇ ਐਲਾਨ ਕੀਤਾ ਸੀ ਕਿ ਧਰਮ-ਜਹਾਜ਼ ਤਿਆਰ ਹੈ, ਜਿਸ ਨੇ ਚੜ੍ਹਨਾ ਹੈ ਆ ਜਾਵੇ। ਮਲੌਦ ਉਤੇ ਇਨ੍ਹਾਂ ਦੇ ਹਮਲੇ ਸਮੇਂ ਸਰਦਾਰ ਬਦਨ ਸਿੰਘ ਨੂੰ ਲਾਹਣਤਾਂ ਪਾਉਣ ਵਾਲੀ ਵੀ ਇਹੋ ਮਾਈ ਸੀ। ਸਰਦਾਰ ਨੰਦ ਸਿੰਘ ਸ਼ਹੀਦ ਹੋ ਗਏ ਪਰ ਇਹ ਦੋਵੇਂ ਮਾਈਆਂ ਕਾਵਨ ਨੇ ਪਟਿਆਲੇ ਦੇ ਅਹਿਲਕਾਰਾਂ ਦੇ ਸਪੁਰਦ ਕਰ ਦਿਤੀਆਂ ਸਨ। ਇਕ ਰਵਾਇਤ ਹੈ ਕਿ ਇਨ੍ਹਾਂ ਨੂੰ ਦੋ ਸਾਲ ਬਹਾਦਰ ਗੜ੍ਹ ਦੇ ਕਿਲੇ ਵਿਚ ਰੱਖਿਆ ਗਿਆ ਤੇ ਇਕ ਰਵਾਇਤ ਇਹ ਵੀ ਹੈ ਕਿ ਕੁਛ ਚਿਰ ਕੈਦ ਰੱਖਣ ਪਿਛੋਂ ਪਟਿਆਲੇ ਵਾਲਿਆਂ ਨੇ ਇਨ੍ਹਾਂ ਨੂੰ ਪਿੰਡ ਵਿਚ ਨਜ਼ਰਬੰਦ ਕਰ ਦਿੱਤਾ ਸੀ ਪਰ ਇਨ੍ਹਾਂ ਦਾ ਭੈਣੀ ਸਾਹਿਬ ਆਉਣਾ ਜਾਣਾ ਬਣਿਆ ਰਿਹਾ। ਇਥੋਂ ਤੱਕ ਕਿ ਮਾਈ ਇੰਦ ਕੌਰ ਨੇ ਆਪਣਾ ਸਰੀਰ ਵੀ ਭੈਣੀ ਸਾਹਿਬ ਵਿਚ ਹੀ ਛਡਿਆ ਸੀ।



Namdhari Elibrary NamdhariElibrary@gmail.com

ਮਲੇਰਕੋਟਲੇ ਦੇ ਸਾਕੇ ਬਾਰੇ ਨਾਮਧਾਰੀ ਆਗੂਆਂ ਤੇ ਪਹਿਲੇ ਇਤਿਹਾਸਕਾਰਾਂ ਨੂੰ ਵਿਸਤ੍ਰਿਤ ਜਾਣਕਾਰੀ ਦੇਣ ਵਾਲੀਆਂ ਇਹੋ ਮਾਈਆਂ ਸਨ। ਨਾਮਧਾਰੀਆਂ ਦੇ ਪਹਿਲੇ ਇਤਿਹਾਸਕਾਰ, ਬਾਬਾ ਕਾਹਲਾ ਸਿੰਘ ਨੰਗਲ ਵਾਲੇ ਮੰਨੇ ਜਾਂਦੇ ਹਨ। ਉਨ੍ਹਾਂ ਨੇ ਬਹੁਤ ਕੁਛ ਇਨ੍ਹਾਂ ਤੋਂ ਪਤਾ ਕਰਕੇ ਹੀ ਲਿਖਿਆ। ਉਨ੍ਹਾਂ ਨੇ ਇਹ ਇਕਬਾਲ ਸ਼ਪਸ਼ਟ ਕੀਤਾ ਹੈ :

ਕੋਲਰ ਕੋਟਲੇ ਵਿਚ ਗੁਰੂ ਰਾਮ ਸਿਘ ਜੀ,
ਸ਼ਹੀਦ ਸਿਘਾਂ ਨੂੰ ਦਿੱਤਾ ਦੀਦਾਰ ਹੈ ਜੀ।
ਮਾਈ ਇੰਦ ਕੌਰ ਦਸਿਆ ਦਾਸ ਤਾਂਈ,
ਤਾਂ ਹੀ ਲਿਖਿਆ ਕਲਮ ਪਸਾਰ ਹੈ ਜੀ।

ਮਲੇਰ ਕੋਟਲੇ ਦੇ ਇਸ ਸਾਕੇ ਬਾਰੇ ਪਏ ਜਾਂ ਪਾਏ ਗਏ ਬਹੁਤ ਭੁਲੇਖੇ  ਇਨ੍ਹਾਂ ਦੋਹਾਂ ਮਾਈਆਂ ਵੱਲੋਂ ਦਿੱਤੀ ਗਈ ਜਾਣਕਾਰੀ ਨੇ ਹੀ ਦੂਰ ਕੀਤੇ। ਉਦਾਹਰਣ ਵਜੋਂ ਕਾਵਨ ਦੀ ਇਹ ਅਤਿਕਥਨੀ ਕਿ ਉਨ੍ਹੰ ਦਾੜ੍ਹੀਉਂ ਫੜਨ ਵਾਲਾ 'ਬਹੁਤ ਜ਼ੋਰਾਵਰ ਬੰਦਾ ਸੀ,' ਜਾਂ ਕੂਕਿਆਂ ਨੂੰ ਤੋਪਾਂ ਅੱਗੇ ਬੰਨ੍ਹਕੇ ਉਡਾਇਆ ਗਿਆ ਆਦਿ। ਫਿਰ ਫੂਲ ਮਰ੍ਹਾਜ ਵਾਲੇ ਵਰਿਆਮ ਸਿੰਘ ਦੀ ਤੋਪਚੀ ਵਲੋਂ ਰੱਦ ਕੀਤੀ ਗਈ ਸ਼ਹੀਦੀ ਦੀ ਵਿਉਂਤਬੰਦੀ ਦਾ ਕਿਸ ਨੂੰ ਪਤਾ ਲਗਣਾ ਸੀ? ਜਾਂ ਆਪਣੇ ਭਣੇਵਿਆਂ, ਬਰਨਾਲੇ ਵਾਲੇ ਨੱਥਾ ਸਿੰਘ, ਵਰਿਆਮ ਸਿੰਘ ਸੰਧੂ ਨੂੰ ਤੋਪ ਦਾ ਗੋਲਾ ਮਾਰਨ ਵਾਲੇ ਉਨ੍ਹਾਂ ਦੇ ਮਾਮੇ ਛੰਨਾਂ ਵਾਲੇ ਹਰਨਾਮ ਸਿੰਘ ਨੇ ਅਫਸੋਸ ਨਾਲ ਤੋਪ ਖਲ੍ਹਿਆਰ ਦਿੱਤੀ ਸੀ ? ਜਾਂ ਇਹ ਕਿ ਹੀਰਾ ਸਿੰਘ ਦੀ ਸ਼ਹੀਦੀ ਪਿਛੋਂ ਉਸ ਦਾ ਸੀਸ ਤਿੰਨ ਵਾਰ ਖਿਦੋ ਵਾਂਗ ਧਰਤੀ ਤੇ ਉੱਭਰਕੇ "ਅਕਾਲ ਅਕਾਲ" ਕਹਿ ਕੇ ਫਿਰ ਠੰਢਾ ਹੋਇਆ ਆਦਿ ਗੱਲਾਂ ਕਿਸੇ ਸਰਕਾਰੀ ਮਿਸਲ ਵਿਚੋਂ ਲੱਭਣ ਦਾ ਜਤਨ ਨਿਰੋਲ ਮ੍ਰਿਗ ਤ੍ਰਿਸ਼ਨਾ ਹੁੰਦੀ। ਸੁਹੇਲ ਸਿੰਘ ਨੇ ਆਪਣੇ ਭਣੇਵੇਂ ਹਰਨਾਮ ਸਿੰਘ ਨੂੰ ਪਿੱਠ ਉੱਤੇ ਚੁੱਕਿਆ ਹੋਇਆ ਸੀ। ਦੋਹਾਂ ਨੂੰ ਇਸੇ ਹਾਲਤ ਵਿਚ ਇਕੋ ਗੋਲੇ ਨਾਲ ਸ਼ਹੀਦ ਕੀਤੇ ਜਾਣ ਦਾ ਪਤਾ ਵੀ ਹੋਰ ਕਿਤਿਉਂ ਨਹੀਂ ਲੱਗਦਾ।

ਇਤਿਹਾਸ ਛੱਪੜ ਦੇ ਪਾਣੀ ਵਾਂਗ ਇੱਕ ਥਾਂ ਖੜ੍ਹਾ ਨਹੀਂ ਰਹਿੰਦਾ ਸਗੋਂ ਨਦੀ ਦੇ ਪਾਣੀ ਵਾਂਗ ਇਸ ਵਿਚ ਨਿਰੰਤਰਤਾ ਕਾਇਮ ਰਹਿੰਦੀ ਹੈ ਤੇ ਇਹੋ ਨਿਰੰਤਰਤਾ ਇਸ ਦੇ ਮੂਲ ਰੂਪ ਨੂੰ ਬਦਲਦੀ ਰਹਿੰਦੀ ਹੈ। ਨਵੀਂ ਖੋਜ ਨਾਲ ਇਤਿਹਾਸ ਨਵਿਆਇਆ ਜਾਂਦਾ ਹੈ। ਮਲੇਰਕੋਟਲੇ ਦੇ ਸਾਕੇ ਦੇ ਚਸ਼ਮਦੀਦ ਗਵਾਹਾਂ ਦੀ ਇਹ ਸੂਚੀ ਵੀ ਮੁਕੰਮਲ ਨਹੀਂ ਆਖੀ ਜਾ ਸਕਦੀ ਕਿਉਂਕਿ ਇਹ ਪੱਖ ਖੋਜ ਦਾ ਮੁਥਾਜ ਹੈ। ਜਿਉਂ ਜਿਉਂ ਸਮਾਂ ਬੀਤਦਾ ਜਾ ਰਿਹਾ ਹੈ ਤਿਉਂ-ਤਿਉਂ ਇਸ ਪੱਖ ਦੁਆਲੇ ਹਨੇਰਾ ਪਸਰੀ ਜਾਣ ਦਾ ਡਰ ਵੀ ਵਧ ਰਿਹਾ ਹੈ।

*ਸ਼ਾਹਪੁਰ (ਫਿਲੌਰ)*

# ਮਰਕੇ ਵੀ ਨਹੀਂ ਭੁੱਲਣਾ ਮੈਨੂੰ...

*ਚਰਨ ਸੀਚੇਵਾਲਵੀ*

ਦੇਸ਼ ਮੇਰੇ ਦੀ ਮਿੱਟੀ ਵਰਗੀ ਹੋਰ ਵਸਤ ਨਾ ਕੋਈ।
ਇਸ ਮਿੱਟੀ ਦੀ ਮਹਿਕ ਹੈ ਮੇਰੇ ਲੂੰਅ ਲੂੰਅ ਵਿੱਚ ਸਮੋਈ।
ਧੂੜ ਮੱਥੇ ਨੂੰ ਲਾਵਾਂ ਇਸਦੀ ਇਹ ਹੈ ਮੇਰਾ ਕਾਬ੍ਹਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਏਧਰ ਮੇਰੇ ਸਤਲੁਜ ਵੱਗਦਾ ਏਧਰ ਵਗੇ ਬਿਆਸਾ।
ਏਧਰ ਮੇਰੇ ਸਰ੍ਹੋਂ ਖਿੜੀ ਹੈ ਏਧਰ ਉਸਦਾ ਹਾਸਾ।
ਇਹ ਹਾਸੇ ਦਾ ਵੱਖਰਾ ਰੰਗ ਹੈ ਵੱਖਰੀ ਇਸਦੀ ਆਭ੍ਹਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਟਿੱਬਿਆਂ ਵਿੱਚ ਕਣਕਾਂ ਲਹਿਰਾਵਣ ਕਣਕਾਂ ਦੇ ਵਿੱਚ ਲਹਿਰਾਂ।
ਧੰਨ ਉਹ ਲੋਕੀਂ ਜਿਨ੍ਹਾਂ ਵਗਾਈਆਂ ਕੱਚੇ ਦੁੱਧ ਦੀਆਂ ਨਹਿਰਾਂ।
ਮੁਟਿਆਰਾਂ ਨਾਲ ਚੌਂਕਾ ਸੋਹੇ ਰੋਟੀਆਂ ਦੇ ਨਾਲ ਛਾਬਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਦਹੀਂ ਦੀਆਂ ਸੁਹਣੀਆਂ ਫੁੱਟਾਂ ਵਾਂਗੂੰ ਫੁੱਟਦੀ ਏ ਪਹੁ ਸੁਹਣੀ।
ਸੁਹਣੇ ਸੁਹਣੇ ਵੇਲਣੇ ਵਿਚੋਂ ਨਿਕਲਦੀ ਏ ਰਹੁ..ਸੁਹਣੀ।
ਇਹ ਧਰਤੀ ਦਾ ਸਵਰਗ ਹੈ ਜਿਸਨੂੰ ਰਿਹਾ ਹੈ ਮਾਣ ਗੁਲਾਬਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਮਿੱਠੀ ਮਿੱਠੀ ਬੋਲੀ ਇਸਦੀ ਮਿੱਠੀ ਜਿਵੇਂ ਅੰਗੂਰਾ ਵਰਗੀ।
ਕਦੇ ਇਹ ਵਾਂਗ ਸ਼ਹਿਦ ਦੇ ਲੱਗੇ ਲੱਗੇ ਕਦੇ ਖਜੂਰਾਂ ਵਰਗੀ।
ਗੀਤ ਜਿਦ੍ਹੇ ਵਿੱਚ ਲਿਖਦਾ ਲਿਖਦਾ ਬਣ ਚੱਲਿਆ ਹਾਂ ਬਾਬਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਮਿੱਠੇ ਅੰਬ ਜਾਮਣਾਂ ਖਾ ਲਓ ਖਾ ਲਓ ਕਿੰਨੂੰ ਨਾਖਾਂ।
ਏਨੇ ਥੋੜ੍ਹੇ ਸ਼ਬਦਾਂ ਦੇ ਵਿੱਚ ਹੋਰ ਸਿਫਤ. ਕੀ ਆਖਾਂ।
ਦੁੱਖ ਆਵੇ ਤਾਂ ਆਉਣ ਨਾ ਦਿੰਦੇ ਅੱਖਾਂ ਵਿੱਚ ਸਲਾਬਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਕਿੱਕਰ, ਛੋਡਾ-ਬੇਰ, ਫਲ੍ਹਾਈਆਂ ਲੱਗਣ ਚੰਗੀਆਂ ਚੰਗੀਆਂ।
ਭੱਖੜਾ, ਬੂਝੇ, ਛੰਭਾਂ ਰਲ ਕੇ ਇਸਦੀਆਂ ਸ਼ਾਮਾਂ ਰੰਗੀਆਂ।
ਇਸਦੇ ਸੱਪ ਤੇ ਠੂੰਹਿਆਂ ਨੂੰ ਵੀ ਕਰਾਂ ਪਿਆਰ ਬੇ-ਹਿਸਾਬਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਜੇ ਕੋਈ ਇਸਦੀ ਅਣਖ ਵੰਗਾਰੇ ਚੁੱਪ ਨਹੀਂ ਇਹ ਬਹਿੰਦੇ।
ਗੋਬਿੰਦ ਸਿੰਘ ਦੇ ਸਿੰਘ ਅਸੀਂ ਹਾਂ ਜਾਬਰ ਨੂੰ ਜਾ ਕਹਿੰਦੇ।
ਨਾ ਇਹ ਧੌਂਸ ਕਿਸੇ ਨੂੰ ਦਿੰਦੇ, ਨਾ ਸਹਿੰਦੇ ਆ ਦਾਬਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

ਰਹਿਣ ਪੈਂਦੀਆਂ ਛਿੰਜਾਂ ਏਥੇ ਰਹਿਣ ਲੱਗਦੀਆਂ ਤੀਆਂ।
ਹਸਣ ਖੇਡਣ ਮੌਜਾਂ ਮਾਨਣ ਮੇਰੇ ਪੁੱਤਰ-ਧੀਆਂ।
ਲਾਡ ਨਾਲ ਮੈਨੂੰ ਆਖਣ ਬੱਚੇ 'ਚਰਨ' ਅਮਨ ਦਾ ਬਾਬਾ।
ਮਰਕੇ ਵੀ ਨਹੀਂ ਭੁੱਲਣਾ ਮੈਨੂੰ ਮੇਰਾ ਦੇਸ਼ ਦੁਆਬਾ।

*੪੨੮, ਗੁਰੂ ਨਾਨਕ ਪੁਰਾ (ਵੈਸਟ)*
*ਡਾਕ : ਚੌਗਿੱਟੀ, ਜਲੰਧਰ-੧੪੪੦੦੯*



Namdhari Elibrary NamdhariElibrary@gmail.com

# ਕੂਕਾ ਕਿਰਦਾਰ ਦੀ ਬੁਲੰਦੀ ਦੇ ਦਰਸ਼ਨ

—*ਸੁਵਰਨ ਸਿੰਘ ਵਿਰਕ*

੨੩ ਕੱਤਕ ੨੦੧੦ ਬਿਕ੍ਰਮੀ ਨੂੰ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਦੂਸਰੀ ਵੇਰ ਆਏ। ਪਹਿਲੀ ਵੇਰ ਗੋਰਾਸ਼ਾਹੀ ਸਮੇਂ ਆਏ ਸਨ। ਸਤਿਗੁਰੂ ਜੀ ਨੇ ਸਭ ਇਤਿਹਾਸਕ ਥਾਵਾਂ ਦੇ ਦਰਸ਼ਨ ਕਰਵਾਏ। ਸੰਤ ਇੰਦਰ ਸਿੰਘ ਚੱਕਰਵਰਤੀ ਨੇ ਕਿਹਾ ਕਿ ਅਸੀਂ ਆਪਣੇ ਇਸ ਡੇਰੇ ਵਿਚ ਅੱਜ ਪਹਿਲੀ ਵੇਰ ਸਰਕਾਰੀ ਅਫਸਰਾਂ ਦਾ ਸੁਆਗਤ ਕੀਤਾ ਹੈ। ਪੰਡਿਤ ਜੀ ਨੇ ਕਿਹਾ, "ਮੈਂ ਦੁਰਾਹੇ ਜਾ ਚਾਹ ਪੀਣੀ ਸੀ। ਪਰ ਇਕ ਸਭ ਤੋਂ ਪਹਿਲੇ ਦੇਸ਼ ਆਜ਼ਾਦ ਕਰਾਉਣ ਹਿਤ ਕੁਰਬਾਨੀ ਕਰਨ ਵਾਲੇ ਅਵਤਾਰ ਦੇ ਜਨਮ ਅਸਥਾਨ ਤੇ ਇਕ ਸਮਕਾਲੀ ਮਿੱਤਰ ਦੇ ਸਨੇਹ ਨੇ ਮੈਨੂੰ ਅੰਦਰੋਂ ਖਿਚ ਲਾ ਏਥੇ ਲੈ ਆਂਦਾ ਹੈ।"[੨]

੨੦੧੧ ਬਿਕ੍ਰਮੀ ਵਿਚ ਵੀ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਜੀਵਨ ਨਗਰ ਹੀ ਰਹਿ ਰਹੇ ਸਨ। ਇਹਨਾਂ ਸੰਤਾਂ ਦਾ ਜੀਵਨ ਬੜਾ ਵਚਿੱਤਰ ਹੈ। ਦੇਸ਼ ਭਗਤੀ, ਮਸਤੀ, ਲੋਕ ਸੇਵਾ, ਪੰਥ ਸੇਵਾ ਅਤੇ ਸਿੱਖੀ ਸਿਦਕ ਉਹਨਾਂ ਵਿਚ ਕੁੱਟ ਕੁੱਟ ਕੇ ਭਰਿਆ ਹੈ। ਕਾਂਗਰਸ ਦੇ ਪੂਰਨ ਆਜ਼ਾਦੀ ਦਾ ਮਤਾ ੧੯੨੯ ਈ. ਵਿਚ ਲਹੌਰ ਪਾਸ ਹੋਣ ਤੋਂ ਵੀ ਢੇਰ ਚਿਰ ਪਹਿਲਾਂ ਸੰਤ ਜੀ ਕੌਮੀ ਅੰਦੋਲਨ ਵਿਚ ਸਰਗਰਮ ਸਨ ਅਤੇ ਬਰਤਾਨਵੀ ਸਰਕਾਰ ਦੇ ਖਿਲਾਫ ਕੋਈ ਨਾ ਕੋਈ ਮੋਰਚਾ ਵਿੱਢੀ ਹੀ ਰੱਖਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਹਿਮੀ ਜੀ ਨੂੰ ਉਚੇਚਾ ਆਖ ਕੇ ਸੰਤਾਂ ਨਾਲ ਮੁਲਾਕਾਤ ਕਰਕੇ ਉਹਨਾਂ ਦੀਆਂ ਜੇਲ੍ਹ ਯਾਤਰਾਵਾਂ ਲਿਖਣ ਲਈ ਹੁਕਮ ਕੀਤਾ। ਵਹਿਮੀ ਜੀ ਲਿਖਦੇ ਹਨ—"ਪਹਿਲਾਂ ਦੋ ਸਾਲ ਡੋਗਰਾਂ ਵਾਲੇ ਆਪ ਦੇ ਨਾਨਕੇ ਰਿਹਾ ਨਜ਼ਰਬੰਦ ਸਰਕਾਰ ਦੇ ਖਿਲਾਫ ਕਰੜਾ ਬੋਲਣ ਦੇ ਦੋਸ਼ੋਂ। ਫਿਰ ੧੯੧੪ ਈ. ਵਿਚ ਦੋ ਸਾਲ ਸ਼ੇਖੂਪੁਰੇ ਦੀ ਜਿਹਲ ਵਿਚ ਰਿਹਾ। ਜ਼ਬਾਨਬੰਦੀ ਦੀ ਜ਼ਮਾਨਤ ਤੇ ਪਾਦਰੀ ਨੇ ਕਢਾਇਆ। ਫੇਰ ਅਟਕ ਜਿਹਲ ਵਿਚ ੧੦ ਮਹੀਨੇ ਕੈਦ ਰਹਿਣ ਤੇ ਗਾਂਧੀ ਇਰਵਨ ਸਮਝੌਤੇ ਕਰ ਰਿਹਾ ਹੋਇਆ। ੧੯੩੦ ਵਿਚ ਤੀਜੀ ਵਾਰ ਲਹੌਰ ਕੈਦ ਹੋਇਆ। ਇਕ ਸਾਲ ਮੁਲਤਾਨ ਜਿਹਲ ਵਿਚ ਰਿਹਾ ੧੯੩੨ 'ਚ। ਚੌਥੀ ਵਾਰ ੩੯ 'ਚ ਮੁਲਤਾਨ ਜਿਹਲ ਵਿਚ ਇਕ ਸਾਲ। ਪੰਜਵੀਂ ਵਾਰ ਸਰਗੋਧਿਉਂ ਕੈਦ ਹੋ ਫੀਰੋਜ਼ਪੁਰ ੪ ਮਹੀਨੇ ਜਿਹਲ ਕੱਟੀ। ਛੇਵੀਂ ਵਾਰ ੧੯੪੨ ਈ. 'ਚ ਦਿਲੀਉਂ ਫੜੇ ਗਏ। ਲਹੌਰ ਮੁਕੱਦਮਾ ਚੱਲਿਆ ੬ ਮਹੀਨੇ ਮੁਲਤਾਨ ਰਹੇ। ਜਦ ਗਾਂਧੀ ਜੀ ਕਿਹਾ ਸੀ ਕੁਇਟ ਇੰਡੀਆ (ਛੱਡ ਦਿਉ ਹਿੰਦੁਸਤਾਨ) ਸੰਤ ਜੀ ਕਿਹਾ ਗਾਂਧੀ ਜੀ ਤੇ ਟੈਗੋਰ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਤੋਂ ਬਾਅਦ ਸੁਦੇਸ਼ੀ ਰਾਜ ਦੀ ਮੰਗ ਵਲ ਮੁੜੇ ਸੀ। ਪਹਿਲੋਂ ਗਾਂਧੀ ਜੀ ਸੀਟਾਂ ਹੀ ਮੰਗਦੇ ਸੀ ਤੇ ਮੈਂ ਗੁਰੂ ਹਰੀ ਸਿੰਘ ਜੀ ਦੀ ਕ੍ਰਿਪਾ ਸਦਕਾ ਬੋਲਦਾ ਹੀ ਅੰਗਰੇਜ਼ ਦੇ ਖਿਲਾਫ ਸਾਂ, ਕੂਕਾ ਹੋਣ ਕਰ, ਗਾਂਧੀ ਜੀ ਤੋਂ ਪਹਿਲਾਂ ਭੀ।"[੩]

ਇਸ ਤਰ੍ਹਾਂ ਹੀ ਇਕ ਵੇਰ ਹੁਕਮ ਹੋਇਆ ਕਿ ਹਜ਼ੂਰਾ ਸਿੰਘ ਰਾਗੀ ਭਦੌੜ ਵਾਲੇ ਨੂੰ ਮਿਲਕੇ ਉਸਦੇ ਪਿਤਾ ਕਿਰਪਾਲ ਸਿੰਘ ਰਾਗੀ ਬਾਰੇ ਬਚਨ ਲਿਖਣੇ ਹਨ। ਕਿਰਪਾਲ ਸਿੰਘ ਦਾ ਪਿਤਾ ਨੌਨਿਹਾਲ ਸਿੰਘ ਜੀ ਦੀ ਫੌਜ ਵਿਚ ਨੌਕਰ ਸੀ ਸਿੱਖ ਰਾਜ ਸਮੇਂ। ਨਿਹੰਗੀ ਬਾਣੇ 'ਚ ਰਾਗ ਕਰਦੇ ਤੇ ਸੁਣਦੇ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਗਟ ਹੋਣਾ ਸੁਣ ਪ੍ਰੇਮ ਸਿੰਘ ਹੋਰੀਂ ਸਮੇਤ ਪਰਿਵਾਰ ਭੈਣੀ ਸਾਹਿਬ ਪੁੱਜੇ। ਸਤਿਗੁਰੂ ਜੀ ਨੇ ਅਕਾਲ ਬੁੰਗਿਉਂ ਨਿਕਲ ਕੇ ਦਰਸ਼ਨ ਦਿੱਤੇ। ਸਤਿਗੁਰੂ ਜੀ ਪ੍ਰੇਮ ਸਿੰਘ ਨੂੰ ਤਾਂ ਕੰਨ ਵਿਚ, ਪਤਨੀ ਰਤਨ ਕੌਰ ਤੇ ਪੁੱਤਰਾਂ ਨਿਹਾਲ ਸਿੰਘ, ਕਿਰਪਾਲ ਸਿੰਘ, ਹਰਨਾਮ ਸਿੰਘ ਆਦਿ ਨੂੰ ਕਤਾਰ ਵਿਚ ਖਲਾਹਰ ਉੱਚੀ ਭਜਨ ਦੱਸ ਕੇ ਲੋਟ ਪੋਟ ਕਰ ਦਿੱਤਾ। ਇਸ ਪਰਿਵਾਰ ਦੇ ਜੀਅ ਤ੍ਰਸ, ਸਿਤਾਰ ਵਜਾ ਕੇ ਨਾਭੇ ਦੇ ਰਾਜੇ ਪਾਸ ਵੀ ਕੀਰਤਨ ਕਰਿਆ ਕਰਦੇ ਸਨ। ਉਸ ਕੀਰਤਨ ਕਰਨ ਲਈ ਸੁਨੇਹਾ ਭੇਜਿਆ ਤਾਂ ਪ੍ਰੇਮ ਸਿੰਘ ਜੀ ਉੱਤਰ ਦਿੱਤਾ "ਅਸੀਂ ਤੇਰਾ ਨਿਗੁਰੇ ਦਾ ਧਾਨ ਨਹੀਂ ਖਾਂਦੇ। ਸੱਚੇ ਪਾਤਸ਼ਾਹ ਦੇ ਲੜ ਲੱਗ ਗਏ ਹਾਂ।" ਪ੍ਰੇਮ ਸਿੰਘ ੧੯੫੦ ਬਿਕ੍ਰਮੀ ਵਿਚ ਚੜ੍ਹੇ ਸਨ। ਬਦੇਸ਼ ਗਵਨ ਬਾਅਦ ਧੰਨਾ ਸਿੰਘ ਗੁਮਟੀ ਤੇ ਕਿਰਪਾਲ ਸਿੰਘ ਭਦੌੜ ਆਪਣੀ ਸਿੰਘਣੀ ਨਰਾਇਣ ਕੌਰ ਦਾ ਗਹਿਣਾ ਗੱਟਾ ਵੇਚ, ਗੁਰੂ ਹਰੀ ਸਿੰਘ ਜੀ ਤੋਂ ਆਗਿਆ ਲੈ ਦਰਸ਼ਨਾਂ ਲਈ ਰੰਗੂਨ ਪੁੱਜੇ। ਹੁਕਮਨਾਮਾ ਲੈ ਕੇ ਆਏ ਕਿਉਂਕਿ ਭਾਈ ਧੰਨਾ ਸਿੰਘ ਪਹਿਲਾਂ ਹੁਕਮਨਾਮਾ ਢੁਕਦਾ ਫੜਿਆ ਗਿਆ ਸੀ। 'ਤੇ ਸਤਿਗੁਰੂ (ਪ੍ਰਤਾਪ ਸਿੰਘ) ਜੀ ਤਿੰਨ ਪੀੜ੍ਹੀਆਂ ਰਾਗੀ ਜਾਣ ਬੜਾ ਅਦਬ ਕਰਦੇ ਹਨ ਇਹਨਾਂ ਦਾ। ਬੀੜ ਵਿਚ ਜ਼ਮੀਨ ਆਪ ਪੁਟਾ ਬਿਜਾ ਦਿੱਤੀ। ਬਾਰਬਟਨ *(ਲੁਧਿਆਣੇ ਦਾ ਪੁਲੀਸ ਕਪਤਾਨ...ਸ.ਸ. ਵਿਰਕ)* ਨੇ ਰਿਪੋਰਟ ਭੀ ਕੀਤੀ ਸੀ ਕਿ ਨਿਹਾਲ ਸਿੰਘ, ਹਰਨਾਮ ਸਿੰਘ ਕਿਰਪਾਲ ਸਿੰਘ ਤਬਲਾ ਵਜਾਉਂਦੇ ਹਨ ਤੇ ਕੂਕੇ ਇਕੱਠੇ ਹੋ ਗਦਰ ਮਚਾਉਂਦੇ ਹਨ। ਰਾਏਪੁਰ ਵਾਲੇ ਸੰਤ ਦਰਬਾਰਾ ਸਿੰਘ ਜੀ ਨੇ ਇਕ ਸ਼ਾਦੀ ਤੇ ਸੱਦੇ ਸੀ। ਤੇ ਇਨ੍ਹਾਂ ਤਿੰਨਾਂ ਭਰਾਵਾਂ ਦੀ ਹੱਦ ਬੰਦੀ ਹੋ ਗਈ ਸੀ। ਅਰਜ਼ੀਆਂ ਦੇਣ ਤੇ ਛੁੱਟੀ ਮਿਲੀ।



Namdhari Elibrary    NamdhariElibrary@gmail.com

ਬਾਠਾਂ ਵਾਲੇ ਦੀ ਸੰਗਤ ਰੱਖੇ ਤੇ ਹਰ ਪਿੰਡ ਦੇ ਨਾਮਧਾਰੀ ਉਗਰਾਹੀ ਕਰ ਇਨ੍ਹਾਂ ਦੇ ਘਰੀਂ ਭੇਜਦੇ ਸੀ। ਪਾਬੰਦੀ ਹਟੀ ਤੇ ਹੀ ਪਿੰਡ ਆਏ ਸੀ।

"ਹਜ਼ੂਰਾ ਸਿੰਘ ਕਿਹਾ ਮੈਂ ਸੋਧ ਰੱਖੀ ਹੈ। ਨਾਮਧਾਰੀ ਪੰਥ ਬਿਨਾਂ ਕਿਸੇ ਅੱਗੇ ਸ਼ਬਦ ਨਹੀਂ ਪੜ੍ਹਨਾ।...ਸਤਿਗੁਰੂ ਜੀ ਇਨ੍ਹਾਂ ਦੀ ਸਿਫਤ ਕਰਦੇ ਸੀ ਕਿ ਗੁਣੀ ਰਾਗੀ ਹੋ ਪਰੇ ਪਰੇ ਕਰਦਿਆਂ ਤੋਂ ਵੀ ਨੇੜੇ ਹੀ ਰਹਿੰਦੇ ਹਨ, ਬਿਨਾਂ ਸਿਦਕੋਂ ਜਣਾ ਖਣਾ ਜ਼ਰਾ ਨਿਰਾਦਰੀ ਨਹੀਂ ਝਲਦਾ।"

"ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਹ ਸਭ ਹਜ਼ੂਰਾ ਸਿੰਘ ਜੋ ਤੋਂ ਲਿਖੇ ਬਚਨ ਸੁਣਾਏ ਤਾਂ ਸਤਿਗੁਰੂ ਜੀ ਬਚਨ ਕੀਤਾ, ਮਾਈ ਚੰਦੋ ਭਾਣੇ ਵਾਲੀ ਤੇ ਹਰਨਾਮ ਸਿੰਘ ਜੀ ਦੀ ਜੋੜੀ ਸਾਧਾਂ ਦੇ ਆਇਆਂ ਗੱਲ ਲੱਗ ਮਿਲਦੀ ਸੀ ਤੇ ਵੈਰਾਗੀ ਹੋਈ ਰਹਿੰਦੀ ਸੀ।"[੪੭]

ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਕਿਹੋ ਜਿਹਾ ਵਧੀਆ ਬਣਿਆ ਵੇਖਣਾ ਚਾਹੁੰਦੇ ਸਨ ਇਸ ਦਾ ਜ਼ਿਕਰ ਵੀ ਸੰਤਾਂ ਦੇ ਇਸ ਵੱਡ-ਅਕਾਰੀ ਗ੍ਰੰਥ ਵਿਚ ਥਾਂ-ਪੁਰ-ਥਾਂ ਮਿਲਦਾ ਹੈ। "ਅਵਤਾਰ ਸਿੰਘ ਭੱਬਰ ਜੋ ਹੁਣ ਕਰੀਵਾਲੇ ਰਹਿੰਦਾ ਹੈ ਤੇ ਘਰ ਦਾ ਕੰਮ ਭੁਲਾ ਗੁਰੂ ਘਰ ਦੀ ਖਿਦਮਤ ਕਰਦਾ ਹੈ। ਇਸ ਨੂੰ ਇਕ ਦਿਨ ਕਿਹੋ ਨੇ, "ਜੇ ਕੁਝ ਖੱਟਣਾ ਹੈ ਤਾਂ ਸਿੱਖਾਂ ਤੇ ਹੁਕਮ ਨਾ ਕਰੀਂ।"[੪੮]

੩੦ ਜੇਠ ੨੦੧੩ ਬਿਕ੍ਰਮੀ ਨੂੰ ਸਤਿਗੁਰੂ ਜੀ ਮੰਡੀ (ਹਿਮਾਚਲ ਪ੍ਰਦੇਸ਼) ਵਿਚ ਸਨ। ਕਿਉਂਕਿ ਵਹਿਮੀ ਜੀ ਵੀ ਉੱਥੇ ਸੰਗਤ ਵਿਚ ਸਨ ਇਸ ਲਈ ਉਹ ਲਿਖਦੇ ਹਨ ਕਿ ਸਿੱਖ ਨੂੰ ਅਪਕੀਰਤੀ ਤੇ ਗੁਰੂ ਵਲੋਂ ਬੇਮੁਖਤਾ ਤੋਂ ਬਚਣ ਲਈ ਸਤਿਗੁਰੂ ਜੀ ਨੇ ਬਚਨ ਕੀਤੇ ਕਥਾ ਵਿਚ—"ਸਿੱਖ ਸਭ ਨਾਲ ਸ਼ੁੱਧ ਵਿਹਾਰ ਕਰੇ। ਮਿੱਠਾ ਬੋਲੇ, ਚੰਗੇ ਬੰਦੇ ਨਾਲ ਸਬੰਧ ਅਤੇ ਸਨੇਹ ਰੱਖੇ, ਭਰੋਸਾ ਗੁਰੂ ਕਾ ਰੱਖੇ। ਸਤਿ ਧਰਮ ਪਾਲੇ, ਆਪਣੀ ਸੰਤਾਨ ਤੇ ਸਨੇਹੀਆਂ ਨੂੰ ਭੀ ਸੱਚ ਤੇ ਧਰਮ ਚਿਤਾਏ, ਲਾਲਚ ਵਿਚ ਪੈ ਕੇ ਨਿਯਮ ਨਾ ਤੋੜੇ, ਖੁਸ਼ਾਮਦੀ ਨਾ ਹੋਵੇ, ਦਾਨਾ ਤੇ ਹਮਦਰਦਾਨਾਂ ਤੇ ਕਮ-ਸੁਆਲ ਰਹੇ।"[੪੯]

ਇਥੇ ਹੀ ਇਕ ਦਿਨ ਬਚਨ ਕੀਤਾ ਕਿ ਕਿਸੇ ਨੂੰ ਚਿੜਾਉਣ ਲਈ ਕੋਈ ਕੰਮ ਨਹੀਂ ਕਰਨਾ ਚਾਹੀਦਾ, ਕਿਉਂਕਿ ਸੰਤ ਹਰਨਾਮ ਸਿੰਘ ਕਿਲੇ ਵਾਲਿਆਂ ਦੇ ਸੇਵਕ ਰਾਗੀਆਂ ਦੁਆਰਾ ਧੰਨ ਗੁਰੂ ਹਰੀ ਸਿੰਘ ਕਹਿਣ ਤੋਂ ਚਿੜਦੇ ਸਨ। ਨਾਲ ਹੀ ਇਹ ਵੀ ਫੁਰਮਾਇਆ ਕਿ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ ਦਾ ਨਾਮ ਲੈਣਾ ਹੀ ਨਾਮ ਜਪਣ ਦੇ ਸਮਾਨ ਹੀ ਹੈ। ਪੁਰਾਣੇ ਨਾਮਧਾਰੀਆਂ ਵਿਚ ਆਪਣੇ ਪੰਥ ਦੀ ਚੰਗੀ ਸੋਅ ਸੁਨਣ ਦਾ ਏਨਾ ਸ਼ੌਕ ਸੀ ਕਿ ਇਸ ਲਈ ਛੋਟਾ ਮੋਟਾ ਝੂਠ ਵੀ ਦਰ-ਕਿਨਾਰ ਕਰਦੇ। ਵਹਿਮੀ ਜੀ ਲਿਖਦੇ ਹਨ—"ਸਤਿਗੁਰੂ ਜੀ ਸਾਧਾਂ ਨਾਲ ਬਚਨ ਕਰਦੇ ਕਿ ਈਸ਼ਰ ਸਿੰਘ ਖਾਨਪੁਰੀਏ ਦੇ ਘਰੋਂ, ਲਾਭ ਸਿੰਘ ਮੌੜਿਆਂ ਦੇ ਨੇ ਸੋਨੇ ਦੇ ਕੜੇ ਚੁਰਾ ਲਏ। ਈਸ਼ਰ ਸਿੰਘ ਘਰਦਿਆਂ ਨੂੰ ਕਿਹਾ, ਕਿਤੇ ਗਿਲਾ ਨਹੀਂ ਕਰਨਾ ਆਪਣੇ ਪੰਥ ਦੀ ਬਦਨਾਮੀ ਹੋਵੇਗੀ ਤੇ ਬਚਨ ਕੀਤਾ, ਗੁਲਾਬ ਸਿੰਘ, ਸੇਠ ਜੈਮਲ ਸਿੰਘ ਸਰਗੋਧੇ ਵਾਲਿਆਂ ਦੇ ਦਾਦਾ ਜੀ ਦੇ ਘਰੋਂ ਇਕ ਸਿੱਖ ਕੰਬਲ ਚੁਰਾ ਬਾਜ਼ਾਰ ਵਿਚ ਸਸਤਾ ਵੇਚਦਾ ਸਿਪਾਹੀ ਫੜ ਲਿਆ ਤਾਂ ਗੁਲਾਬ ਸਿੰਘ ਜਾ ਕਿਹਾ ਅਸਾਂ ਇਸ ਨੂੰ ਹੱਥੀਂ ਦਿੱਤਾ ਹੈ। ਕਿਸੇ ਨੂੰ ਕੀ ਭਾਵੇਂ ਇਹ ਕਿੰਨਾ ਸਸਤਾ ਵੇਚੇ। ਕਿਸੇ ਕਿਹਾ, "ਤੁਸੀਂ ਝੂਠ ਕਿਵੇਂ ਬੋਲਿਆ" ਤਾਂ ਸੰਤ ਜੀ ਕਿਹਾ, "ਆਪਣੇ ਪੰਥ ਦੀ ਲਾਜ ਨੂੰ"। ਇਹ ਕਹਿ ਸਤਿਗੁਰੂ ਜੀ ਵੈਰਾਗੀ ਹੋ ਗਏ ਤੇ ਕਿਹਾ, "ਉਹੋ ਜਹੀਆਂ ਰੂਹਾਂ ਹੁਣ ਕਿੱਥੇ ਗਈਆਂ ?"[੫੦]

ਡਾਲਟਨ ਗੰਜ ਦੇ ਸੇਠ ਦੀਵਾਨ ਸਿੰਘ ਨੂੰ, ਤਰਨ ਸਿੰਘ ਵਹਿਮੀ ਨਾਲ, ਸਤਿਗੁਰੂ ਜੀ ਦੇ ਚੋਖਾ ਸਨੇਹ ਰੱਖਣ ਤੇ ਉਪਜੀ ਸ਼ੰਕਾ ਦਾ ਸਮਾਧਾਨ ਇਉਂ ਕੀਤਾ- "ਮੈਂ ਚੰਗੀ ਨਸਲ ਦੇ ਪਸ਼ੂ ਨਾਲ ਭੀ ਖਾਸ ਪਿਆਰ ਕਰਦਾ ਹਾਂ, ਤਰਨ ਸਿੰਘ ਤੇ ਗੁਰੂ ਕਾ ਸਿੱਖ ਹੈ ਇਸਦੀ ਛੇਵੀਂ ਪੀੜ੍ਹੀ ਹੈ ਪੱਕੇ ਕੂਕਿਆਂ ਦੀ।....ਇਹੀ ਅੱਖੀਂ ਡਿਠੇ ਸਮੇਂ ਦੇ ਤੇ ਗੁਰੂ ਘਰ ਦੇ ਨੋਟ ਲਿਖਦਾ ਹੈ। ਮੈਨੂੰ ਆਸ ਹੈ ਜੋ ਇਹ ਕੁਝ ਚਿਰ ਜ਼ਿੰਦਗੀ ਭੋਗ ਸਕਿਆ ਤਾਂ ਕੁਝ ਕਰ ਹੀ ਜਾਏਗਾ।" ਵਹਿਮੀ ਜੀ ਮੁਤਾਬਿਕ "ਨਾਮਧਾਰੀ ਪੰਥ ਵਿਚ ਸਭ ਧਰਮਾਂ ਦਾ ਸਾਰ ਤੇ ਸਭ ਸੁਖ ਸਤਿਗੁਰੂ ਰਾਮ ਸਿੰਘ ਜੀ ਦੇ ਦਿੱਤੇ ਹੋਏ ਹਨ। ਮੈਂ ਮਨੋ ਹੋ ਕੇ ਸੁੱਖ ਲੈ ਕੇ ਲਿਖਿਆ ਤੇ ਪਾਇਆ ਭੀ ਹੈ—

"ਮੇਰੇ ਚਿਤ ਨੂੰ ਅਤੀ ਪ੍ਰਸੰਨਤਾ ਹੈ,
ਤੇ ਉੱਤਮ ਪੰਥ ਮਿਲਿਆ ਸੰਗਤ ਨਾਮਧਾਰੀ।
ਭੰਬਲ ਭੂਸਿਆਂ ਵਿਚ ਨਹੀਂ ਭਟਕਣਾ ਸੀ,
ਜਿਵੇਂ ਭਟਕਦੀ ਏ ਦੁਨੀਆਂ ਆਮ ਭਾਰੀ।
ਭੇਡਾਂ ਚਾਲ ਜੰਜਾਲ ਨਾ ਚੌੜ ਵਾਦੀ।
ਸ਼ਾਦੀ ਗ਼ਮੀ ਦੇ ਵਿਚ ਆਰਾਮ ਦਾਰੀ।
ਧਰਮ ਗ੍ਰੰਥਾਂ ਤੇ ਪਰਮ ਪੰਥਾਂ ਦੀ,
ਸੰਥਾ ਸੋਧ ਕੇ ਦਿੱਤੀ ਹੈ ਰਾਮ ਸਾਰੀ।"[੫੧]

੨੫ ਭਾਦਰੋਂ ੨੦੧੩ ਬਿਕ੍ਰਮੀ ਨੂੰ ਭੈਣੀ ਸਾਹਿਬ ਲੁਧਿਆਣੇ ਤੋਂ ਮਾਈ ਈਸ਼ਰ ਕੌਰ ਤੇ ਉਸਦਾ ਪਤੀ ਸ. ਸੁੱਧ ਸਿੰਘ ਦਰਸ਼ਨਾਂ ਲਈ ਆਏ। ਸਤਿਗੁਰੂ ਜੀ ਨੇ ਦੱਸਿਆ ਕਿ ਤਰਨ ਸਿੰਘਾ, ਇਹ ਤੇਰੇ ਜ਼ਿਲ੍ਹੇ ਗੁਜਰਾਂਵਾਲੇ ਦੇ ਲਾਗਲੇ ਪਿੰਡ ਘਰਜਾਖ ਦੇ ਰਾਮਗੜ੍ਹੀਏ ਸਰਦਾਰ ਹਨ। ਅਫਰੀਕਾ ਵਿਚ ਇਹਨਾਂ ਦੇ ਪੁੱਤਰ ਮੱਖਣ ਸਿੰਘ ਨੇ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਦਾ ਲੇਖ "ਅਪੂਰਵ ਬਲੀਦਾਨ" ਸਤਿਜੁਗ ਦੇ ਕਿਸੇ ਬਸੰਤ ਅੰਕ ਵਿਚੋਂ ਪੜ੍ਹ ਕੇ ਅਫਰੀਕਾ ਨੂੰ ਅੰਗਰੇਜ਼ਾਂ ਹੱਥੋਂ ਆਜ਼ਾਦ ਕਰਾਉਣ ਦਾ ਬੀੜਾ ਚੁੱਕ ਲਿਆ ਹੈ। ਨਾਮਧਾਰੀ ਸਿੱਖ ਸਜ ਭਜਨ ਪੁੱਛ ਅਜਿਹੀ ਲਗਨ ਨਾਲ ਆਜ਼ਾਦੀ ਦੀ



Namdhari Elibrary NamdhariElibrary@gmail.com

ਲਹਿਰ ਚਲਾ ਦਿੱਤੀ ਕਿ ਲੋਕ ਉਸ ਨੂੰ ਰੱਬ ਦਾ ਰੂਪ ਤੇ ਮਹਾਂ ਅਵਤਾਰ ਮੰਨ ਉਸ ਦੇ ਮਗਰ ਲੱਗੇ। ਅੰਗਰੇਜ਼ਾਂ ਜੰਗਲ ਵਿਚ ਕੈਦ ਕਰ ਦਿੱਤਾ ਹੈ ੭ ਸਾਲਾਂ ਦਾ... ੭-੭ ਮੀਲ ਉਸਦੇ ਦੁਆਲੇ ਦੂਰ ਕੰਡਿਆਂ ਦੀ ਤਾਰ ਲਾਈ ਹੈ। ਸਾਲ-ਬਾਦ ਹੀ ਮਾਤਾ ਪਿਤਾ ਨੂੰ ਬੁਲਾ ਕੇ ਥੋੜ੍ਹਾ ਸਮਾਂ ਪੁਲੀਸ ਦੀ ਹਾਜਰੀ ਵਿਚ ਮਿਲਣ ਦਿੰਦੇ ਹਨ। ਸਤਿਗੁਰੂ ਜੀ ਅਫਰੀਕਾ ਉਸ ਦੀ ਮਹਿਮਾ ਵੇਖ ਸੁਣ ਆਏ ਸਨ ਤੇ ਕਹਿੰਦੇ ਸਨ ਕਿ ਅਫਰੀਕਾ ਹੁਣ ਆਜ਼ਾਦ ਹੋ ਕੇ ਰਹੇਗਾ। ਕੀਨੀਆ, ਅਫਰੀਕਾ ਦੀ ਆਜ਼ਾਦੀ ਦੇ ਜਲੂਸ ਵਿਚ ਸਤਿਗੁਰੂ ਜਗਜੀਤ ਸਿੰਘ ਵੀ ਸ਼ਾਮਲ ਹੋਏ ਸਨ ੪ ਜਨਵਰੀ ੧੯੬੪ ਈ. ਨੂੰ। ਦੇਸ਼ ਦੇ ਆਗੂ ਜੋਮੋ ਕਨਿਆਟਾ ਨੇ ਉਸ ਇਕੱਠ ਵਿਚ ਸਤਿਗੁਰੂ ਜੀ ਦਾ ਸਨਮਾਨ ਕਰਦਿਆਂ ਕਿਹਾ ਸੀ, "ਆਪ ਦੇ ਸਿੱਖ ਮੱਖਣ ਸਿੰਘ ਦੇ ਮੁੱਢ ਬੰਨ੍ਹਣ ਦੇ ਆਸਰੇ ਅਸੀਂ ਹੁਣ ਆਜ਼ਾਦ ਹੋ ਚੁੱਕੇ ਹਾਂ।"[੯੯]

ਨਾਮਧਾਰੀਆਂ ਨੇ ਦੁਨੀਆਂ ਦੀਆਂ ਦੁਰਾਡੀਆਂ ਨੁੱਕਰਾਂ ਵਿਚ ਜਾ ਕੇ ਕੌਮੀ ਮੁਕਤੀ ਅੰਦੋਲਨਾਂ ਵਿਚ ਹਿੱਸਾ ਲੈ ਕੇ, ਆਪਣੇ ਪੰਥ ਦੀ ਬਸਤੀਵਾਦ ਵਿਰੋਧੀ ਪ੍ਰੰਪਰਾ ਨੂੰ ਵੀ ਕਾਇਮ ਰੱਖਿਆ ਤੇ ਸਤਿਗੁਰੂ ਰਾਮ ਸਿੰਘ ਦੇ ਨਾਮ ਦਾ ਡੰਕਾ ਵੀ ਖੰਡਾਂ ਬ੍ਰਹਿਮੰਡਾਂ ਵਿਚ ਵਜਾ ਦਿੱਤਾ।

ਜਿਸ ਤਰ੍ਹਾਂ ਕੁਝ ਸਮਾਂ ਪਹਿਲਾਂ ਨਿਧਾਨ ਸਿੰਘ ਜੀ ਆਲਿਮ ਅਤੇ ਜਥੇਦਾਰ ਅਤਰ ਸਿੰਘ ਅਕਾਲ ਚਲਾਣਾ ਕਰ ਗਏ ਸਨ, ਇਵੇਂ ਹੀ ਫੱਗਣ ੨੦੧੩ ਬਿਕ੍ਰਮੀ ਵਿਚ ਸੰਤ ਗਿਆਨਾ ਸਿੰਘ ਜੀ ਵਾਰੇ ਵਾਲੇ ਹੁਕਮ ਸੱਤ ਹੋ ਗਏ। ਸਤਿਗੁਰੂ ਜੀ ਨੇ ੧੫ ਫੱਗਣ ਨੂੰ ਇਹ ਖਬਰ ਸੰਤ ਆਲਾ ਸਿੰਘ ਜੀ ਦੇ ਡੇਰੇ ਸੰਤ ਨਗਰ ਜਾ ਦੱਸੀ ਇਥੇ ਸੰਤ ਗਿਆਨਾ ਸਿੰਘ ਹੋਰਾਂ ਦੇ ਮੇਲੀ ਬਹੁਤ ਸਨ ਵਾਰਾ ਲਾਉਣ ਵਾਲੇ, ਸਭ ਗ਼ਮਗੀਨ ਹੋ ਗਏ। ਵਹਿਮੀ ਜੀ ਨੇ ਇਸ ਤਰ੍ਹਾਂ ਦੇ ਅਨੇਕਾਂ ਸਾਧੂਆਂ ਦਾ ਅਤਾ-ਪਤਾ ਰਹਿਣੀ-ਬਹਿਣੀ ਆਪਣੇ ਗ੍ਰੰਥ ਵਿਚ ਲਿਖਕੇ ਉਹਨਾਂ ਨੂੰ ਅਮਰ ਕਰ ਦਿੱਤਾ ਹੈ। ਸ਼ੇਖੂਪੁਰੇ ਦੀ ਨਾਮਧਾਰੀ ਧਰਮਸ਼ਾਲਾ ਦਾ ਬਣਨਾ ਅਤੇ ਵਿਗਸਣਾ ਇਹਨਾਂ ਸੰਤਾਂ ਦੇ ਜ਼ੁੰਮੇ ਹੀ ਲਗਦਾ ਹੈ ਅਤੇ ਵਹਿਮੀ ਜੀ ਕਹਿੰਦੇ ਹਨ ਕਿ ਵਾਰੇ ਦੇ ਨਿਵੇਕਲੇ ਅੰਦਾਜ਼ ਕਾਰਨ ਉਹਨਾਂ ਸ਼ੇਖੂਪੁਰੇ ਦੀ ਸੰਗਤ ਦੀ ਪੰਥ ਵਿਚ ਨਿਵੇਕਲੀ ਪਛਾਣ ਬਣਾ ਦਿੱਤੀ ਸੀ। "ਸੰਤ ਜੀ ਮਿਲਾਪੜੇ ਤੇ ਉਦਾਰ ਬੜੇ ਸੀ। ਸੰਤ ਗਿਆਨਾ ਸਿੰਘ ਜੀ ਪਿੰਡ ਰਜਾਦਾ ਜ਼ਿਲ੍ਹਾ ਗੁਜਰਾਂਵਾਲੇ ਦੇ ਜੰਮ, ਮਾਤਾ ਮਥਰਾ ਦੇਈ ਪਿਤਾ ਭਾਗ ਮੱਲ ਉੱਪਲ ਖੱਤਰੀ ਦੀ ਕੁੱਲ ਨੂੰ ਅਮਰ ਕੀਤਾ। ਸੰਤ ਅਮਰ ਸਿੰਘ ਜੀ ਜੱਲ੍ਹਣ ਵਾਲਿਆਂ ਦੀ ਸੰਗਤ ਤੋਂ ਪ੍ਰਭਾਵਿਤ ਹੋ, ਸੰਤ ਪਿਆਰਾ ਸਿੰਘ ਜੀ ਜੱਲ੍ਹਣ ਵਾਲਿਆਂ ਤੋਂ ਭਜਨ ਪੁੱਛ ਨਾਮਧਾਰੀ ਸਜੇ ਸੀ, ਕੁਝ ਚਿਰ ਸ਼ੇਖੂਪੁਰ ਵਿਚਲੇ ਨਾਮਧਾਰੀ ਗੁਰਦੁਆਰੇ ਨੂੰ ਨਰਮ ਹਾਲ ਤੋਂ ਸਰਸ ਬਣਾ ਲੰਗਰ, ਅਰਾਮ ਵਲੋਂ ਸਭ ਆਏ ਨੂੰ ਜਲ ਪ੍ਰਸ਼ਾਦ ਡੇਰੇ ਵੱਲੋਂ, ਪ੍ਰਸੰਨ ਕਰਕੇ ਆਪਣੇ ਆਪ ਉਗਰਾਹੀ ਆਉਂਦੀ ਮਨ ਭਾਉਂਦੀ ਗੋਝ ਵਾਲਾ ਬਣਾ ਦਿੱਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਮੇਲੀਆਂ ਨਾਲ ਵਾਰਾ ਲਾ ਸਾਰਾ ਸ਼ੇਖੂਪੁਰਾ ਪੰਥ ਵਿਚ ਪਿਆਰਾ ਕਰ ਦਿੱਤਾ ਸੀ। ਉਨ੍ਹਾਂ ਦੇ ਸਾਥੀ, ਕੀਰਤਨ ਦੇ ਰਸੀ, ਸਭ ਹਰ ਜਸੀਏ ਵੈਰਾਗੀ ਹੋਏ ਕਹਿੰਦੇ, ਕੀ ਦੱਸੀਏ ਉਹ ਸ਼ਬਦ ਦੀ ਸੱਚੇ ਰਸ ਵਾਲੀ ਪੀਂਘ ਦਾ ਹੁਲਾਰਾ ਹੋਰ ਥਾਈਂ ਨਹੀਂ ਮਿਲ ਸਕਦਾ।"

..ਸਤਿਗੁਰੂ ਜੀ ਉਸ ਨੂੰ ਯਾਦ ਕਰ, ਸੰਤ ਨਗਰ ਕਿਹਾ, "ਸਾਡਾ ਤੇ ਥੰਬਾ ਹੀ ਟੁੱਟ ਗਿਆ ਹੈ ਅਰਥਾਤ ਹਰ ਪੰਥਕ ਕੰਮ, ਪਾਠ, ਮੇਲਾ, ਦੀਵਾਨ, ਖਰਚ ਖੇਚਲ ਉੱਦਮ ਤੇ ਵੰਡ ਦਾ।" ਸਤਿਗੁਰੂ ਜੀ ਦੱਸਿਆ, "ਸੰਤ ਗਿਆਨਾ ਸਿੰਘ ਜੀ ਦੇ ਨਾਲ ਹੁੰਦਿਆਂ ਸਾਨੂੰ ਕੋਈ ਫਿਕਰ ਨਾ ਹੁੰਦਾ ਸੀ।"[੧੦੦]

੧੯੫੭ ਈ. ਦੀਆਂ ਪੰਜਾਬ ਅਸੈਂਬਲੀ ਦੀਆਂ ਚੋਣਾਂ ਸਮੇਂ ਨਾਮਧਾਰੀ ਸਿੰਘਾਂ ਦੀ ਮਦਦ ਕਾਰਨ ਡੱਬਵਾਲੀ ਦਾ ਆਜ਼ਾਦ ਉਮੀਦਵਾਰ ਵੈਦ ਰਾਮ ਦਿਆਲ ਜਿੱਤ ਗਿਆ ਤੇ ਚੌ. ਦੇਵੀ ਲਾਲ ਚੋਟਾਲਾ ਕਾਂਗਰਸੀ ਹਾਰ ਗਏ।

੧੯੪੭ ਤੋਂ ਪਹਿਲਾਂ ਦੇ ਕਾਂਗਰਸ ਨਾਲ ਨਾਮਧਾਰੀਆਂ ਦੇ ਸੁਖਾਵੇਂ ਸੰਬੰਧਾਂ ਵਿਚ ਆਜ਼ਾਦੀ ਤੋਂ ਇਕ ਦਹਾਕਾ ਬਾਅਦ ਹੀ ਤਰੇੜਾਂ ਪੈ ਗਈਆਂ ਸਨ। ਕਿਉਂਕਿ ਜਿਸ ਤਰ੍ਹਾਂ ਦੇ ਆਪਣੇ ਰਾਜ ਜਾਂ ਰਾਮ ਰਾਜ ਦੀ ਕਲਪਣਾ ਨਾਮਧਾਰੀ ਸਿੰਘ ਆਜ਼ਾਦੀ ਤੋਂ ਬਾਦ ਕਰਦੇ ਸਨ ਕਾਂਗਰਸ ਸਰਕਾਰ ਉਹਨਾਂ ਸੁਪਨਿਆਂ ਦੇ ਮੂਰਤੀਮਾਨ ਕਰਨ ਦੇ ਲਾਗੇ ਚਾਗੇ ਨਹੀਂ ਸੀ ਪੁਜ ਸਕੀ। ਗਊ ਗਰੀਬ ਤੇ ਧੱਕਾ ਜ਼ੁਲਮ ਪਹਿਲਾਂ ਨਾਲੋਂ ਵੀ ਵਧ ਰਿਹਾ ਸੀ। ਭ੍ਰਿਸ਼ਟਾਚਾਰ ਨੇ ਰਾਜਤੰਤਰ ਦੀਆਂ ਚੂਲਾਂ ਹਿਲਾ ਦਿੱਤੀਆਂ ਸਨ ਅਤੇ ਵੋਟ ਦੀ ਰਾਜਨੀਤੀ ਕਾਰਨ ਕਾਂਗਰਸ ਦੇਸ਼ ਭਗਤਾਂ ਦੀ ਜਮਾਤ ਨਾਮਧਾਰੀਆਂ ਨਾਲ ਕੀਤੇ ਵਾਅਦੇ ਭੁਲਦੀ ਜਾ ਰਹੀ ਸੀ। ਚਲਾਕ ਤੇ ਚੌਧਰਬਾਜ਼ ਕਿਸਮ ਦੇ ਧੱਕੜ ਲੋਕਾਂ ਨੇ ਈਮਾਨਦਾਰ ਵਰਕਰਾਂ ਦੇ ਪੈਰ ਨਹੀਂ ਸਨ ਲੱਗਣ ਦਿੱਤੇ। ਕਿਸਾਨਾਂ ਅਤੇ ਮਿਹਨਤਕਸ਼ ਤਬਕੇ ਤੇ ਟੈਕਸਾਂ ਤੇ ਹੋਰ ਦੇਣਦਾਰੀਆਂ ਦਾ ਬੋਝ ਵਧ ਰਿਹਾ ਸੀ। ਪੁਲਸ ਤੇ ਪ੍ਰਬੰਧ ਸੱਤਾਧਾਰੀਆਂ ਦਾ ਹੱਥਠੋਕਾ ਬਣਕੇ ਰਹਿ ਗਿਆ ਸੀ। ਸ਼ਾਸਨ ਪ੍ਰਤੀ ਸਤਿਗੁਰੂ ਜੀ ਦੀ ਇਸ ਨਰਾਜ਼ਗੀ ਦੇ 'ਜੱਸ ਜੀਵਨ' ਦੀ ਪੰਜਵੀਂ ਅਤੇ ਛੇਵੀਂ ਜਿਲਦ ਵਿਚ ਥਾਂ ਥਾਂ ਤੇ ਹਵਾਲੇ ਮਿਲਦੇ ਹਨ।

ਸੰਤ ਮੰਗਲ ਸਿੰਘ ਜੀ ਅਰਸ਼ੀ ਵਰਿਸ਼ਤਾ, ਪ੍ਰਸਿੱਧ ਨਾਮਧਾਰੀ ਪ੍ਰਚਾਰਕ ਤੇ ਸੁਤੰਤਰਤਾ ਸੈਨਾਨੀ ਕਲਾਨੌਰ (ਗੁਰਦਾਸਪੁਰ) ਪਾਸ ਬਰੀਲਾ ਪਿੰਡ ਵਿਚ ੫-੬ ਕੱਤਕ ੨੦੧੪ ਬਿਕ੍ਰਮੀ ਦੀ ਦਰਮਿਆਨੀ ਰਾਤ ਚੜ੍ਹਾਈ ਕਰ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਅੰਮ੍ਰਿਤਸਰ ਦੀਵਾਲੀ ਦੇ ਮੇਲੇ ਤੇ ਆਏ ਹੋਏ



Namdhari Elibrary NamdhariElibrary@gmail.com

ਸਨ। ਸੰਤਾਂ ਬਾਰੇ ਸੁਣ ਕੇ ਬਚਨ ਕੀਤਾ "ਸੰਤ ਮੰਗਲ ਸਿੰਘ ਜੀ ਫਤੂਹੀ-ਚੱਕੀਆ (ਪਿੰਡ ਦੇ ਨਾਮ ਤੇ) ਜਿਹਾ ਮੂੰਹ ਤੇ ਸੱਚ, ਅਨਝਕ ਬੋਲਣ ਵਾਲਾ ਅਗੋਂ ਕਿਸ ਹੋਣਾ ਹੈ ? ਸੰਤ ਜੀ ਨੇ ਅੰਗਰੇਜ਼ਾਂ ਵੇਲੇ ਕਾਂਗਰਸ ਨਾਲ ਕੰਮ ਕੀਤਾ ਤੇ ਕੈਦਾਂ ਕੱਟੀਆਂ। ਜਿਸ ਪਾਰੋਂ ੫੦ ਰੁਪੈ ਪੈਨਸ਼ਨ ਸੰਤ ਜੀ ਦੀ ਹੁਣ ਕਾਂਗਰਸ ਵਲੋਂ ਲੱਗੀ ਹੋਈ ਸੀ। ਜੇ ਕਾਂਗਰਸੀਆਂ ਵਲੋਂ ਇਕ ਗਲਤ ਲੇਖ ਛਪਿਆ ਕਿ ਕੂਕਿਆਂ ਨੇ ਕੋਈ ਸਾਥ ਨਹੀਂ ਸਾਨੂੰ ਦਿੱਤਾ ਤਾਂ ਸੰਤ ਜੀ ਨੇ ਆਪਣੀਆਂ ਤੇ ਮਹਾਰਾਜ ਨਿਹਾਲ ਸਿੰਘ ਜੀ ਤੇ ਪੰ. ਮਨਸਾ ਸਿੰਘ ਜੀ ਕੌਮੀ, ਆਲਿਮ ਜੀ ਆਦਿ ਨਾਮਧਾਰੀਆਂ ਦੀਆਂ ਕੈਦਾਂ ਤੇ ਕੁਰਬਾਨੀਆਂ ਲਿਖ ਨਿਰੁਤਰ ਕਰ ਚੁੱਪ ਕਰਾ ਦਿੱਤਾ ਸੀ।"

"ਸੰਤ ਜੀ ਦੀ ਗੋਤ ਕਾਹਲੋਂ, ਮਾਤਾ ਦਿਆਲ ਕੌਰ, ਪਿਤਾ ਨਰੈਣ ਸਿੰਘ ਜੀ ਜ਼ਿਮੀਦਾਰ ਸੀ। ਸੰਤ ਜੀ ਰੰਗ ਗੋਰੇ, ਕੱਦ ਦਰਮਿਆਨੇ, ਨਕਸ਼ ਸੋਹਣੇ, ਲਾਲ ਚੇਹਰੇ ਵਾਲੇ ੯੬ ਬਰਸ ਦੀ ਉਮਰ ਭੋਗ ਚੜ੍ਹੇ।"[੧੦੧]

ਇਕ ਉਗਰਾਹੀਏ ਸਿਖ ਨੇ ਅਰਜ਼ ਕੀਤੀ ਕਿ ਕਲਾਨੌਰ ਕੋਲ, ੯ ਕੋਹ ਪੰਧ ਕਰਕੇ ਇਕ ਤਰਖਾਣ ਸਿਖ ਪਾਸ ਜਾਂਦਾ ਹਾਂ ਅਤੇ ਉਹ ਸਿਰਫ ਇਕ ਚਵਾਨੀ ਉਗਰਾਹੀ ਦੀ ਦੇਂਦਾ ਹੈ। ਜੇ ਹੁਕਮ ਹੋਵੇ ਤੇ ਏਨੀ ਕੁ ਉਗਰਾਹੀ ਲਈ ਏਨਾਂ ਵਲਾ ਪਾ ਕੇ ਨਾ ਜਾਇਆ ਕਰਾਂ। ਸਤਿਗੁਰੂ ਜੀ ਉੱਤਰ ਦਿੱਤਾ, "ਨਾ ਭਾਈ ਉਸ ਸਿੱਖ ਕੋਲ ਜ਼ਰੂਰ ਜਾਣਾ ਹੈ ਤੇ ਜਤਾਉਣਾ ਭੀ ਨਹੀਂ -ਤੂੰ ਕੀ ਦੇਨਾਂ ਹੈਂ ? ਮੱਤ ਉਸ ਸਿੱਖ ਦੇ ਮਨ ਵਿਚ ਆਵੇ। ਗੁਰੂ ਜੀ ਦਾ ਦਰ ਤੇ ਗਰੀਬ ਨਿਵਾਜ਼ ਹੈ ਤੇ ਇਨ੍ਹਾਂ ਮੇਰੀ ਗਰੀਬੀ ਕਬੂਲੀ ਨਹੀਂ।" ਫਿਰ ਗੁਰੂ ਹਰੀ ਸਿੰਘ ਦੇ ਸਮੇਂ ਦਾ ਬਚਨ ਸੁਣਾਇਆ ਕਿ ਉਹ ਕਿਹਾ ਕਰਦੇ ਸਨ ਕਿ ਮੈਨੂੰ ਜੇ ਪਤਾ ਲੱਗੇ ਕਿ ਕੋਈ ਸਿੱਖ ਇਕ ਮੁੱਠ ਦਾਣਿਆਂ ਦੀ ਗੁਰੂ ਰਾਮ ਸਿੰਘ ਜੀ ਦੇ ਲੰਗਰ ਵਿਚ ਪਾਉਣ ਲਈ ਖਲੋਤਾ ਹੈ "ਤਾਂ ਮੈਂ ਭੈਣੀ ਸਾਹਿਬੋਂ ਪੈਰੀਂ ਟੁਰਕੇ ਜਾ ਕੇ ਲੈਣ ਨੂੰ ਤਿਆਰ ਹਾਂ।"[੧੦੨]

ਗੁਰੂ ਕਾ ਕਾਰ ਵਿਹਾਰ ਕਰਨ ਵਾਲੇ ਸੇਵਕਾਂ ਤੇ ਖੁਸ਼ੀਆਂ ਦੀ ਬਰਸਾਤ ਭੀ ਹੁੰਦੀ ਰਹਿੰਦੀ। ਜ਼ਮੀਨ ਸਿੱਖਾਂ ਦੀ ਦੇ ਕਲੇਮ ਜਲੰਧਰੋਂ ਲਿਆ ਪੁਆਉਣੇ ਖਰੀਦੀ ਜ਼ਮੀਨ ਦੀ ਵੰਡ ਵੰਡਾਈ ਤੇ ਸਿੱਖਾਂ ਦੇ ਨਾਂ ਲੁਆਉਣ ਦਾ ਕੰਮ ਸਤਿਗੁਰੂ ਜੀ ਦੇ ਮੁਖਤਿਆਰ-ਇ-ਆਮ ਸ. ਅਵਤਾਰ ਸਿੰਘ ਝੱਬਰ ਨੇ ਬਾਖੂਬੀ ਨਿਭਾਇਆ। "ਸਤਿਗੁਰੂ ਜੀ ਇਕ ਦਿਨ ਇਸ ਅਵਤਾਰ ਸਿੰਘ ਜੀ ਦੀ ਨਿਰਲੋਭ ਗੁਰੂ ਘਰ ਦੀ ਸੇਵਾ ਤੇ ਰੀਝ ਸੰਤ ਆਲਾ ਸਿੰਘ ਜੀ ਨੂੰ ਪੁੱਛਿਆ, "ਮੈਂ ਅਵਤਾਰ ਸਿੰਘ ਨੂੰ ਕੀ ਦਿਆਂ। ਜ਼ਿਮੀਂ ਤੇ ਮਾਲ ਸੁੱਖ ਦੀ ਤੇ ਉਹਨੂੰ ਅੱਗੇ ਥੁੜ ਕੋਈ ਨਹੀਂ।" ਸੰਤਾਂ ਕਿਹਾ, "ਤੁਸੀਂ ਉਸੇ ਨੂੰ ਪੁੱਛੋ ?" ਸਤਿਗੁਰੂ ਜੀ ਅਵਤਾਰ ਸਿੰਘ ਨੂੰ ਪੁੱਛਿਆ, "ਤੈਨੂੰ ਕੀ ਦੇਵਾਂ ? ਕੋਈ ਮਾਇਆ, ਕੋਈ ਮਾਨ, ਕੋਈ ਚੌਧਰ ਮੰਗਦਾ ਏਂ ? ਤੂੰ ਅੱਗੇ ਹੀ ਇਨ੍ਹਾਂ ਵਲੋਂ ਰੱਜਿਆਂ ਏਂ।" ਅਵਤਾਰ ਸਿੰਘ ਹੱਥ ਜੋੜ ਕਿਹਾ, "ਮੈਨੂੰ ਆਪ ਦੇ ਦਰੋਂ ਇਹੀ ਮਿਲੇ ਜੋ ਅੱਗੇ ਦਿੱਤਾ ਹੋਇਆ ਜੇ। ਆਪ ਨਾਲ ਬਣ ਆਏ ਤੇ ਕਿਸੇ ਨਾਲ ਕਿੜ, ਬੇਈਮਾਨੀ ਕਰਨੀ ਮੇਰੇ ਮਨ ਵਿਚ ਨਾ ਆਵੇ।" ਮੈਂ ਵੇਖਿਆ ਹੈ ਅਵਤਾਰ ਸਿੰਘ ਝੱਬਰ ਵਿਚ ਅਜੇ ਤਕ ਇਹ ਦੋਵੇਂ ਵਸਫ ਅੱਛੇ ਹਨ।"[੧੦੩]

ਭਾਵੇਂ ਪੰਡਿਤ ਜਵਾਹਰ ਲਾਲ ਨਹਿਰੂ, ਤਤਕਾਲੀਨ ਪ੍ਰਧਾਨ ਮੰਤਰੀ ਦੁਆਰਾ ਪੰਜਾਬ ਦੇ ਕੁਝ ਅਪ੍ਰਾਧਿਕ ਬਿਰਤੀ ਵਾਲੇ ਕਾਂਗਰਸੀਆਂ ਦੀ ਪਿੱਠ ਪੂਰਨ ਸਦਕਾ, ਸਤਿਗੁਰੂ ਜੀ ਨਾਲ ਉਸਦੇ ਸੰਬੰਧ ਵਧੀਆ ਨਹੀਂ ਸਨ ਰਹੇ ਅਤੇ ਆਪਣੀ ਨਾਰਾਜ਼ਗੀ ਦਾ ਇਜ਼ਹਾਰ ਸਤਿਗੁਰੂ ਜੀ ਗਾਹੇ -ਬਗਾਹੇ ਕਰਦੇ ਵੀ ਰਹਿੰਦੇ ਸਨ, ਪ੍ਰੰਤੂ ਆਪ ਉਸਦੇ ਜੁਆਈ ਸ੍ਰੀ ਫੀਰੋਜ਼ ਗਾਂਧੀ ਦਾ ਬੀਮਾਰ ਹੋਣਾ ਸੁਣ ਉਹਦੀ ਖਬਰ ਨੂੰ ਗਏ। ਕੁਝ ਸਿੱਖਾਂ ਕਿਹਾ ਪੰਡਿਤ ਜੀ ਨਾਲ ਤਾਂ ਤੁਸੀਂ ਨਰਾਜ਼ ਹੋ ਤੇ ਉਸ ਦੇ ਜੁਆਈ ਦੀ ਸੁਰਤ ਨੂੰ ਗਏ ਹੋ। "ਸਤਿਗੁਰੂ ਜੀ ਉੱਤਰ ਦਿੱਤਾ ਮੈਂ ਕੈਰੋਂ ਦੀ ਸੁਰਤ ਲੈਣ ਨੂੰ ਵੀ ਤਿਆਰ ਹਾਂ। ਇਹ ਮਨੁੱਖੀ ਫਰਜ਼ ਹੈ। ਗੁਰੂ ਹਰੀ ਸਿੰਘ ਸੁੱਖੂ ਤੇ ਘੁਮੰਡੇ ਦੀ ਸੁਰਤ ਨੂੰ ਜਾਂਦੇ ਰਹੇ ਸੀ। ਆਖਦੇ ਸੀ ਇਹ ਉੱਚੀ ਆਤਮਾ ਵਾਲੇ ਦਾ ਧਰਮ ਹੈ।"[੧੦੪] ਇਹ ਸੁੱਖੂ ਲੰਬੜਦਾਰ ਤੇ ਘੁਮੰਡਾ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਡੇਰੇ ਨਾਲ ਆਢਾ ਲਾਈ ਰੱਖਦੇ ਸਨ।

ਇਕ ਦਿਨ ਕਿਸੇ ਅਜਨਬੀ ਸਿੱਖ ਦੇ ਦੋ ਲੱਖ ਰੁਪੈ ਸਤਿਗੁਰੂ ਜੀ ਨੇ ਲੰਗਰ ਲਈ ਪਰਵਾਨ ਨਾ ਕੀਤੇ। ਸਿੱਖਾਂ ਕਿਹਾ, "ਰੱਖ ਲੈਣੇ ਸੀ ਰੋਜ਼ ਰੋਜ਼ ਏਨੀ ਮਾਇਆ ਆਉਂਦੀ ਏ।" ਜੁਆਬ ਦਿੱਤਾ "ਰੋਜ਼ ਰੋਜ਼ ਏਨੀ ਮਾਇਆ ਨਹੀਂ ਆਉਂਦੀ ਤੇ ਰੋਜ਼ ਰੋਜ਼ ਏਨੀ ਮਾਇਆ ਦਾ ਤਿਆਗੀ ਭੀ ਨਹੀਂ ਮਿਲਦਾ। ਫਿਰ ਬਚਨ ਕੀਤਾ—"ਭਾਈ ਸਿੱਖੋ ਮਾਇਆ ਦੇ ਵਰਤਣ ਵਿਚ ਬੜਾ ਸੁਆਦ ਹੈ ਪਰ ਤਿਆਗ ਵਿਚ ਉਸ ਤੋਂ ਭੀ ਬਹੁਤਾ ਹੈ। ਕੋਈ ਅਜਮਾਕੇ ਵੇਖ ਲਵੇ, ਮਾਇਆ ਦੇ ਵਰਤਣ ਵਿਚ ਪੈ ਮਨ ਮੈਲਾ ਹੁੰਦਾ ਹੈ, ਜੇ ਜ਼ਰਾ ਕੁ ਭੀ ਸੰਜਮੋਂ ਵਧ ਵਰਤੇ ਲੱਬ ਵਿਚ ਪੈ, ਵਾਕ ਹੈ— "ਲਬ ਵਿਣਾਹੇ ਮਾਣਸਾਂ ਜਿਉਂ ਪਾਣੀ ਬੂਰ।"[੧੦੫]

ਸੰਤ ਆਲਾ ਸਿੰਘ ਵਰਨ, ਜਿਨ੍ਹਾਂ ਦੇ ਨਾਂ ਤੇ ਪਿੰਡ ਜੱਗ ਮਲੇਰੇ ਦਾ ਨਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ "ਸੰਤ ਨਗਰ" ਰਖਿਆ ਸੀ ੩੦ ਵੈਸਾਖ ੨੦੧੯ ਬਿਕ੍ਰਮੀ ਨੂੰ ੯ ਵਜੇ ਦਿਨ ਦੇ ਡਾ. ਸੋਹਣ ਲਾਲ ਦੇ ਹਸਪਤਾਲ ਸਿਰਸੇ ਵਿਖੇ, ਇਕ ਪ੍ਰੇਮੀ ਸਿੱਖ ਦੀ ਗਊ ਦਾ ਦੁੱਧ ਛਕਣ ਬਾਦ ਚੜ੍ਹਾਈ ਕਰ ਗਏ। ਵਹਿਮੀ ਜੀ ਸੰਤਾਂ ਬਾਰੇ ਇਉਂ ਜਾਣਕਾਰੀ ਦਰਜ ਕਰ ਗਏ ਹਨ— "ਸੰਤ ਆਲਾ ਸਿੰਘ ਜੀ, ਵਰਨ, ਜ਼ਿਲ੍ਹਾ ਸ਼ੇਖੂਪੁਰਾ ਦੇ ਮਾਤਾ ਇੰਦ ਕੌਰ, ਕੱਕੜਾਂ ਦੀ ਗਿੱਲ ਦੇ ਪੇਟੋਂ ਪਿਤਾ ਸਉਣ ਸਿੰਘ, ਗੋਤ ਵਿਰਕ ਦੇ ਘਰ ਪੈਦਾ ਹੋਏ। ਪਹਿਲੀ ਚੜ੍ਹਦੀ



Namdhari Elibrary NamdhariElibrary@gmail.com

ਜਵਾਨੀ ਵੇਲੇ ਬਾਰ ਦੇ ਲੋਕਾਂ ਵਾਂਗੂੰ ਹੀ ਜਵਾਨੀ, ਗੁਮਾਨੀ ਵਿਚ ਵਰਤੇ। ਸੰਤ ਧਿਆਨ ਸਿੰਘ ਜੀ ਤੇ ਸੁਜਾਨ ਸਿੰਘ ਤੇ ਗੁਲਾਬ ਸਿੰਘ ਦੀ ਸੰਗਤ ਤੋਂ ਨਾਮਧਾਰੀ ਸਿੱਖ ਸਜੇ ਤੇ ਦਸ ਨੰਬਰ ਦੇ ਕਾਗਜ਼ ਪਾਟੇ। ਸੰਤ ਜੀ ਨੂੰ ਕੁਦਰਤ ਵੱਲੋਂ ਸੁਰ ਬੜੀ ਰਸੀਲੀ ਮਿਲੀ ਹੋਈ ਸੀ ਤੇ ਰਾਗ-ਰੰਗ ਦਾ ਆਪਨੂੰ ਚੇਟਕ ਸੀ। ਸੰਤ ਜੀ ਦੱਸਦੇ ਸੀ, ਮੈਂ ਸਿੱਖ ਸਜਕੇ ਕੰਜਰੀ ਗਾਉਂਦੀ ਦੀ ਸੁਰ ਸੁਣ ਰਾਤ ਰਹਿ ਨਾ ਸਕਿਆ। ਕੋਲ ਗਿਆ ਤੇ ਬੋਲ ਸੁਣੇ। ਉਹ ਗਾਉਂਦੀ ਸੀ "ਚੱਲ ਕਰੀਏ ਬੂਹੇ ਪੀਰ ਦੇ ਸਜਦਾ ਦਰਸ਼ਨ ਨੂੰ ਜਾਈਏ ਤਾਂ ਕੀ ਫਲ ਪਾਈਏ। ਮਾਫ ਕਰ ਤਕਸੀਰਾਂ ਓ! ਬੂਹੇ ਪੀਰ ਦੇ ਸਜਦਾ ਚੱਲ ਕਰੀਏ।" ਇਹ ਬੋਲ ਸੰਤ ਜੀ ਕਈ ਵਾਰ ਮੌਜ ਨਾਲ ਪੜ੍ਹਿਆ ਕਰਦੇ ਸਨ।

"ਸੰਤ ਆਲਾ ਸਿੰਘ ਜੀ ਸੋਧ ਰੱਖ, ਜਥਾ ਲੈ, ਵੈਰਾਗੀ, ਵਰਕਤ ਹੋ ਕੀਰਤਨ ਕਰਦੇ, ਤਪੱਸਿਆ ਕਰਦੇ। ਕਈਆਂ ਦੇ ਵਿਗੜੇ ਅਟਕੇ ਕੰਮ ਕਰਦੇ। ਪੰਥਕ ਦਰਦ ਤੇ ਮਰਦਾਂ ਵਾਲੀ ਅਣਖ ਉਪਕਾਰ ਸੇਵਾ ਉਮਾਹ ਕਰਦੇ। ਉੱਚਾ ਲੰਮਾ ਉੱਦਮੀ ਤੇ ਤਾਕਤ ਵਾਲਾ ਜਿਵੇਂ ਸੰਤ ਜੀ ਨੂੰ ਕੁਦਰਤੋਂ ਸਹੀ ਸੁਭਾ ਮਿਲਿਆ ਹੋਇਆ ਸੀ ਤਿਵੇਂ ਸੰਤ ਜੀ ਨੇ ਨਾਮਧਾਰੀ ਪੰਥ ਦਾ ਬਹੁਤ ਪ੍ਰਚਾਰ ਕੀਤਾ। ਸੰਸਾਰ ਵਿਚ ਤੇ ਪੰਥ ਵਿਚ ਆਪ ਨੂੰ ਬਹੁਤ ਮਾਣ ਪ੍ਰਾਪਤ ਹੋਇਆ।"[੧੦੬]

ਸਤਿਗੁਰੂ ਪ੍ਰਤਾਪ ਸਿੰਘ ਜੀ ਹਉਕਾ ਭਰ ਕਿਹਾ ਸੀ..."ਫੇਰ ਕਦ ਮਿਲਣਗੇ।"

ਬੇਟਰਮੈਂਟ ਟੈਕਸ ਦੇ ਖਿਲਾਫ਼ ਪੰਜਾਬ ਵਿਚ ਕਮਿਊਨਿਸਟ ਪਾਰਟੀ ਨੇ ਕੈਰੋਂਸ਼ਾਹੀ ਦੇ ਖਿਲਾਫ ਮੁਹਿਮ ਵਿੱਢ ਦਿੱਤੀ ਸੀ। ਕਿਸਾਨਾਂ ਦੀਆਂ ਮੁਸ਼ਕਿਲਾਂ ਨੂੰ ਧਿਆਨ ਵਿਚ ਰੱਖਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਸਾਨ ਅੰਦੋਲਨ ਨੂੰ ਆਪਣਾ ਨੈਤਿਕ ਸਮਰਥਨ ਵੀ ਦਿੱਤਾ। ਆਪਣੇ ਪਿੰਡਾਂ ਵਿਚ ਭਾਰਤੀ ਕਮਿਊਨਿਸਟ ਪਾਰਟੀ ਅਤੇ ਕਿਸਾਨ ਸਭਾ ਦੇ ਜਲਸੇ ਵੀ ਕਰਵਾਏ ਅਤੇ ਉੱਘੇ ਲੋਕ ਘੁਲਾਟੀਆਂ ਨਾਲ ਵਿਚਾਰ ਵਟਾਂਦਰੇ ਹਿਤ ਮੁਲਾਕਾਤਾਂ ਵੀ ਕੀਤੀਆਂ। ਵਹਿਮੀ ਜੀ ਲਿਖਦੇ ਹਨ—"੧੦ ਮਾਘ (੨੦੧੫ ਬਿ.) ਅਵਤਾਰ ਸਿੰਘ ਮਲਹੋਤਰਾ ਕਮਿਊਨਿਸਟ ਕੁਝ ਸਾਥੀਆਂ ਸਮੇਤ ਸੰਤ ਨਗਰ ਆਇਆ। ਰਾਤ ਕਾਂਗਰਸ ਰਾਜ ਦੇ ਖਿਲਾਫ ਅਤੇ ਕਿਸਾਨਾਂ ਦੇ ਹੱਕ ਵਿਚ ਬਹੁਤ ਅੱਛਾ ਬੋਲਿਆ ਤੇ ਸਰਕਾਰ ਦੇ ਰਵੱਈਏ ਤੇ ਜ਼ਿਮੀਦਾਰਾਂ ਤੇ ਮਜ਼ਦੂਰਾਂ ਦੇ ਔਖਾਂ ਦਾ ਉਸ ਦੇ ਸਾਥੀਆਂ ਡਰਾਮਾ (ਸਾਂਗ) ਨਕਲ ਭੀ ਕਰ ਵਿਖਾਈ। ਲੋਕਾਂ ਤੇ ਬਹੁਤ ਅਸਰ ਪਿਆ ਕਿਉਂਕਿ ਸਰਕਾਰ ਮਾਮਲਾ ਵਧਾ ਦਿੱਤਾ ਸੀ ਕਈ ਭੂਠੇ ਨਾਂ ਰੱਖ। ੧੧ ਮਾਘ ਕਾਮਰੇਡ ਮਲਹੋਤਰਾ ਜੀਵਨ ਨਗਰ ਆ ਸਤਿਗੁਰੂ ਜੀ ਦੀ ਭੀ ਚਰਨੀਂ ਲੱਗਾ। ਪਾਸ ਵੱਡੇ ਬਾਬਾ ਜੀ, ਅਵਤਾਰ ਸਿੰਘ ਝੱਬਰ, ਕਵੀ ਪ੍ਰੀਤਮ ਸਿੰਘ ਬੈਠੇ ਸੀ। ਸਰਕਾਰ ਦੇ ਮੰਦੇ ਰਵੱਈਏ ਬਾਬਤ ਬਚਨ ਬਿਲਾਸ ਹੋਏ ਤਾਂ ਸਤਿਗੁਰੂ ਜੀ ਕਿਹਾ, "ਅਸੀਂ ਭੀ ਇਸ ਮਾਮਲੇ ਦੇ ਵਧਣ ਦੇ ਖਿਆਲ ਤੇ ਲੋਕਾਂ ਦੀ ਹਮਦਰਦੀ ਵਿਚ ਤੁਹਾਡੇ ਸਾਥੀ ਹਾਂ, ਇਹ ਸਰਕਾਰ ਅੱਛਾ ਨਹੀਂ ਕਰ ਰਹੀ। ਸਤਿਗੁਰੂ ਜੀ, ਜੀਵਨ ਨਗਰ, ਸੰਤ ਨਗਰ, ਦਮਦਮੇ ਜਾ ਕਿਹਾ, "ਅਸਲ ਮਾਮਲਾ ਦਿਓ ਤੇ ਵਧਾਇਆ ਨਾ ਦਿਓ ਨੰਬਰਦਾਰਾਂ ਤੇ ਸਰਕਾਰ ਨੂੰ, ਦੇਖੀ ਜਾਏਗੀ।"[੧੦੭] ਹੋਲਾ ੨੦੧੫ ਬਿਕ੍ਰਮੀ (੧੯੫੯ ਈ.) ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਦਾ ਆਖਰੀ ਹੋਲਾ ਸ੍ਰੀ ਜੀਵਨ ਨਗਰ ਹੋਇਆ ਸੀ। ਇਸ ਵਿਚ ਨਾਮਧਾਰੀ ਦਰਬਾਰ ਨੇ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ ਸੀ ਕਿ ਵਾਧੂ ਟੈਕਸ ਤੇ ਮਾਮਲੇ ਤੇ ਕਰੇਜ਼ੇ ਸਰਕਾਰ ਨੂੰ ਨਹੀਂ ਦੇਣੇ। ਇਸ ਹੋਲੇ ਵਿਚ ਅਕਾਲੀ ਪੰਥਕ ਆਗੂ ਮਾਸਟਰ ਤਾਰਾ ਸਿੰਘ ਨੇ ਵੀ ਸ਼ਮੂਲੀਅਤ ਕਰਕੇ ਕਾਂਗਰਸ ਸਰਕਾਰ ਦੇ ਵਿਰੁੱਧ ਇਕ ਵਿਸ਼ਾਲ ਮੋਰਚੇ ਦੇ ਹੋਂਦ ਵਿਚ ਆਉਣ ਦੇ ਸੰਕੇਤ ਦਿੱਤੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਬਹੁ ਆਯਾਮੀ ਸਖਸ਼ੀਅਤ ਸਨ। ਕਾਂਗਰਸ ਨੂੰ ਉਹ ਆਪਣਾ ਕੌਮੀ ਮੁਕਤੀ ਅੰਦੋਲਨ ਵਿਚ ਦੋਹਾਂ ਦੀ ਭੂਮਿਕਾ ਕਾਰਨ ਕੁਦਰਤੀ ਇਤਿਹਾਦੀ ਸਮਝਦੇ ਸਨ ਅਤੇ ਦੇਵੀ ਲਾਲ ਦੇ ਕਾਂਗਰਸ ਵਲੋਂ ਸਮਰਥਨ ਦੇ ਸੁਆਲ ਤੇ ਕਹਿੰਦੇ ਸਨ, ਕਾਂਗਰਸ ਨੇ ਸਾਨੂੰ ਛੱਡਿਆ ਹੈ ਅਸੀਂ ਕਾਂਗਰਸ ਨੂੰ ਨਹੀਂ ਛੱਡਿਆ। ਗਊ ਰੱਖਿਆ ਦੇ ਸੁਆਲ ਤੇ ਭਾਰਤ ਵਿਚ ਮੁਕੰਮਲ ਗਊਬੱਧ ਬੰਦ ਕਰਵਾਉਣ ਲਈ ਉਹ ਦੱਖਣ ਪੰਥੀ ਹਿੰਦੂ ਸੰਗਠਨਾਂ ਜਨਸੰਘ ਆਦਿ ਨਾਲ ਮੰਚ ਸਾਂਝਾ ਕਰ ਲੈਂਦੇ ਸਨ। ਸਿੱਖਾਂ ਅਤੇ ਪੰਜਾਬੀ ਭਾਸ਼ਾ ਦੇ ਸੁਆਲ ਤੇ ਉਹ ਆਪਣੀ ਹਮਦਰਦੀ ਅਕਾਲੀ ਦਲ ਨਾਲ ਵੀ ਜ਼ਾਹਰ ਕਰਦੇ ਸਨ। ਦੱਬੇ ਕੁਚਲਿਆਂ ਕਿਰਤੀਆਂ ਕਾਮਿਆਂ ਦੀ ਬੰਦ ਖਲਾਸੀ ਲਈ ਭਾਈ ਲਾਲੋਆਂ ਦੀ ਪਾਰਟੀ, ਭਾਰਤੀ ਕਮਿਊਨਿਸਟ ਪਾਰਟੀ ਨੂੰ ਵੀ ਉਹ ਨਾਮਧਾਰੀ ਅੰਦੋਲਨ ਦੀ ਭਾਈਵਾਲ ਪਾਰਟੀ ਦੇ ਤੌਰ ਤੇ ਹੀ ਵੇਖਦੇ ਸਨ। ਇਸਦੇ ਆਗੂਆਂ ਕਾਰਕੁੰਨਾਂ ਨਾਲ ਵਿਸ਼ੇਸ਼ ਮੇਲਜੋਲ ਰੱਖ ਕੇ ਉਹਨਾਂ ਨੂੰ ਉਤਸ਼ਾਹਿਤ ਕਰਦੇ ਰਹਿੰਦੇ ਸਨ। ਬਹੁਤ ਸਾਰੇ ਭੂਮੀਗਤ ਇਨਕਲਾਬੀਆਂ ਦੀ ਭੈਣੀ ਸਾਹਿਬ ਸ਼ਰਨ-ਸਥਲੀ ਬਣਿਆ ਰਿਹਾ ਹੈ।

ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਦੇ ਭਰਾ ਕੁਲਬੀਰ ਸਿੰਘ ਨਾਲ ਸਿਰਸੇ ਬਚਨ ਕਰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ, "ਹੁਣ ਸਰਕਾਰ ਵਿਚ ਮਾਇਆ ਦੇ ਬਲ ਨਾਲ ਐਸੇ ਲੋਕ ਆ ਗਏ ਹਨ ਜੋ ਅੰਗਰੇਜ਼ਾਂ ਦੇ ਝੋਲੀ-ਚੁੱਕ ਸੀ। ਕਾਂਗਰਸ ਨੂੰ ਰਾਜ ਮੱਦ ਅੰਨ੍ਹਿਆਂ ਕਰ ਛੱਡਿਆ ਹੈ। ਜਿਨ੍ਹਾਂ ਕੁਰਬਾਨੀਆਂ ਕੀਤੀਆਂ ਹਨ। ਤਿਨ੍ਹਾਂ ਨੂੰ ਕੋਈ ਖਿਆਲਦਾ ਪੁੱਛਦਾ ਨਹੀਂ।"[੧੦੮]

ਸਰੀਰ ਢਿੱਲਾ ਹੋਣ ਕਰਕੇ ਸਤਿਗੁਰੂ ਜੀ ਨੂੰ ਮੰਡੀ (ਹਿਮਾਚਲ) ਵਿਚੋਂ ੩੨ ਸਾਵਣ ੨੦੧੬ ਬਿਕ੍ਰਮੀ ਨੂੰ ਭਾਈ



Namdhari Elibrary NamdhariElibrary@gmail.com

ਵਜ਼ੀਰ ਸਿੰਘ ਅਤੇ ਰਤਨ ਸਿੰਘ ਲਾਂਗਰੀ ਨੇ ਸੁਰਤ ਰਲਾ ਕੇ ਸ੍ਰੀ ਭੈਣੀ ਸਾਹਿਬ ਆਉਣ ਲਈ ਰਜ਼ਾਮੰਦ ਕਰ ਲਿਆ ਕਿਉਂਕਿ ਉਹ ਸਮਝਦੇ ਸਨ ਕਿ ਸਤਿਗੁਰੂ ਜੀ ਦੀ ਦੇਹ ਭੈਣੀ ਸਾਹਿਬ ਤੇ ਨਾਮਧਾਰੀ ਪੰਥ ਦੀ ਇਮਾਨਤ ਜਿਵੇਂ ਕਿਵੇਂ ਭੈਣੀ ਸਾਹਿਬ ਪੁਚਾਉਣੀ ਚਾਹੀਦੀ ਹੈ। ਸਤਿਗੁਰੂ ਜੀ ਨੇ ਅੱਧੀ ਸਦੀ ਦੇ ਮਿੱਤਰ, ਨਿਕਟਵਰਤੀ, ਹਜ਼ੂਰੀ ਗੜਵਈ ਭਾਈ ਵਜ਼ੀਰ ਸਿੰਘ ਬਾਰੇ ਵੀ ਉਸਦੇ ਮਨ ਦੀ ਵੈਰਾਗੀ ਅਵਸਥਾ ਨੂੰ ਭਾਂਪਦਿਆਂ ਬਚਨ ਕੀਤਾ ਸੀ ਮੰਡੀ ਹੀ "ਜੇ ਭਾਈ ਅਗਦੀ ਚੜ੍ਹ ਜਾਂਦਾ ਤਾਂ ਚੰਗਾ ਸੀ, ਪਿਛੋਂ ਦੁਖੀ ਹੋਵੇਗਾ।"[੧੦੯]

....ਤੇ ਓੜਕ ੨੧ ਅਗਸਤ ੧੯੫੯ ਈ. ੫-੬ ਭਾਦੋਂ ੨੦੧੬ ਬਿਕ੍ਰਮੀ ਦੀ ਦਰਮਿਆਨੀ ਰਾਤ ੧੨ ਵਜ ਕੇ ੨ ਮਿੰਟਾਂ ਤੇ ਗੋਲ ਮੰਦਰ, ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂ ਪ੍ਰਸਥਾਨ ਕਰ ਗਏ। ੬ ਭਾਦਰੋਂ ਸ਼ਾਮ ਨੂੰ ਹੀ ਸਸਕਾਰ ਕਰ ਦਿੱਤਾ ਗਿਆ। ਵਹਿਮੀ ਜੀ ਲਿਖਦੇ ਹਨ, "ਬਾਬਾ ਬੀਰ ਸਿੰਘ ਜੀ ਨੇ ਆਪਣੇ ਗਲ ਵਾਲੀ ਰੁਮਾਲੀ ਆਸਣ ਦੀ ਤਰ੍ਹਾਂ ਸਸਕਾਰ ਹੁੰਦੇ ਪਾਸ ਹੀ ਵਿਛਾ ਦਿੱਤੀ ਤੇ ਉਪਰ ਮਹਾਰਾਜ ਜਗਜੀਤ ਸਿੰਘ ਜੀ ਨੂੰ ਬੈਠਾ ਆਪ ਹੱਥ ਜੋੜ ਉਨ੍ਹਾਂ ਨੂੰ ਮੱਥਾ ਟੇਕ ਦਿੱਤਾ।"[੧੧੦] ਦਿੱਲੀਓਂ ਸਸਕਾਰ ਲਈ ਉਚੇਚੇ ਪੁੱਜੇ ਸਤਿਗੁਰੂ ਜੀ ਦੇ ਛੋਟੇ ਭਰਾਤਾ ਮਹਾਰਾਜ ਨਿਹਾਲ ਸਿੰਘ ਜੀ ਨੇ ਉਖਰੋਕਤ ਪ੍ਰੋਗਰਾਮ ਦੀ ਪੁਸ਼ਟੀ ਇਉਂ ਕਹਿੰਦਿਆਂ ਕਰ ਦਿੱਤੀ ਕਿ ਇਹ ਹੱਕ ਮਹਾਰਾਜ ਜਗਜੀਤ ਸਿੰਘ ਜੀ ਦਾ ਹੈ ਮੈਂ ਭੀ ਮੱਥਾ ਟੇਕਣ ਨੂੰ ਤਿਆਰ ਹਾਂ। ੨੫ ਭਾਦਰੋਂ ੨੦੧੬ ਬਿਕ੍ਰਮੀ ਨੂੰ ਸਤਿਗੁਰੂ ਜੀ ਦੇ ਨਮਿਤ ਭੇਦ ਲੱਖ ਦੀ ਹਾਜ਼ਰੀ ਵਿਚ ਪਾਠਾਂ ਦੇ ਭੋਗ ਪਾਏ। ਸੰਗਤ ਵਲੋਂ ਸ਼ਰਧਾ ਦੀ ਦਸਤਾਰ ਭਾਈ ਸਾਹਿਬ ਭਾਈ ਵਜ਼ੀਰ ਸਿੰਘ ਜੀ ਨੇ ਭੇਟ ਕੀਤੀ। ਜੋਨਵ-ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਆਰ ਤੇ ਸਤਿਕਾਰ ਸਹਿਤ ਆਪਣੇ ਸੀਸ ਤੇ ਧਾਰਨ ਕੀਤੀ। ਵੱਖ ਵੱਖਰੇ ਧਾਰਮਿਕ, ਸਮਾਜਿਕ ਤੇ ਸਿਆਸੀ ਸੰਗਠਨਾਂ ਦੇ ਮੁਖੀਆਂ ਨੇ ਸੰਤ ਇੰਦਰ ਸਿੰਘ ਚੱਕਰਵਰਤੀ ਦੇ ਮੰਚ ਸੰਚਾਲਨ ਹੇਠ ਆਪਣੀਆਂ ਸ਼ਰਧਾਂਜਲੀਆਂ ਸਤਿਗੁਰੂ ਜੀ ਨੂੰ ਭੇਟ ਕੀਤੀਆਂ।

ਸੰਤ ਰਤਨ ਸਿੰਘ ਹਜ਼ੂਰੀ ਲਾਂਗਰੀ ਨੇ ੨੩ ਮਾਰਚ ੧੯੭੧ ਈ. ਨੂੰ ਪੂਸਾ ਰੋਡ ਦਿੱਲੀ ਸੇਠ ਤਿਰਲੋਕ ਸਿੰਘ ਦੀ ਕੋਠੀ ਵਿਖੇ ਚੜ੍ਹਾਈ ਕੀਤੀ ਸੀ, ਕੋਲ ਭਤੀਜਾ ਦਰਸ਼ਨ ਸਿੰਘ ਸੀ ਅਤੇ ਸੇਠ ਜੀ ਦੀ ਸੁਪਤਨੀ ਸਿਠਾਣੀ ਮਹਿੰਦਰ ਕੌਰ। "ਸੰਤ ਜੀ ਨੇ ਚੜ੍ਹਣ ਤੋਂ ਇਕ ਦਿਨ ਪਹਿਲਾਂ ਕਿਹਾ ਸੀ : "ਦਰਸ਼ਨ ਸਿੰਘ ਤੇ ਭੈਣ ਜੀਉ, ਤੁਸਾਂ ਲੋਕਾਂ ਮੇਰੀ ਬੜੀ ਸੇਵਾ ਕੀਤੀ ਹੈ। ਮੈਂ ਤੁਹਾਨੂੰ ਕੀ ਦੇਵਾਂ ਮੇਰੇ ਕੋਲ ਕੁਝ ਹੈ ਨਹੀਂ।" ਗੁਰੂ ਜੀ ਦੇ ਬਖਸ਼ੇ ਝੋਲੇ ਵਿਚ ਸਾਂਭਿਆ ਸਟੀਲ ਦਾ ਗਿਲਾਸ, ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਜਲ ਛਕਿਆ ਕਰਦੇ ਸੀ, ਸੌ ਕੱਢ ਸੇਠਣੀ ਨੂੰ ਸੌਂਪਿਆ ਤੇ ਕਿਹਾ" "ਇਹ ਮੇਰੇ ਪ੍ਰੀਤਮ ਦੀ ਨਿਸ਼ਾਨੀ ਤੁਸਾਂ ਸਾਂਭ ਰੱਖਣੀ ਤੇ ਦਰਸ਼ਨ ਕਰ ਲਿਆ ਕਰਨੇ।" ਦਰਸ਼ਨ ਸਿੰਘ ਨੂੰ ਕਿਹਾ, "ਇਹ ਮੇਰੇ ਗਲ ਪਿਆ ਕੁੜਤਾ ਕੱਲ੍ਹ ਨੂੰ ਵੇਹਲਾ ਹੋ ਜਾਏਗਾ। ਤੂੰ ਇਹ ਲੈ ਲਈਂ। ਸਤਿਗੁਰੂ ਜੀ ਦੇ ਸੇਵਕ ਹੁੰਦਿਆਂ ਕੋਈ ਇਕ ਕੌਡੀ ਨਹੀਂ ਰੱਖੀ। ਸੰਤ ਜੀ ਸਿਰਫ ਸੇਵਾ 'ਤੇ ਉਦਾਰਤਾ ਹੀ ਸਤਿਗੁਰੂ ਜੀ ਤੋਂ ਮੰਗ ਕੇ ਲਈ ਸੀ। ਸੋ ਸਾਰੀ ਉਮਰ ਨਿਭਾ ਗਏ। ੫੪ ਬਰਸਾਂ ਦੀ ਉਮਰ ਭੋਗ ਗੁਰੂ ਲੋਕ ਨੂੰ ਗਏ।"[੧੧੧] ਹੋਰਨਾਂ ਗੁਰੂ ਕੇ ਸੇਵਕਾਂ ਅਤੇ ਪੰਜਾਬੀ ਦੇ ਵੱਡੇ ਸਾਹਿਤਕਾਰਾਂ ਦੀਆਂ ਗੁਜ਼ਰਨ ਮਿਤੀਆਂ ਵੀ ਸੰਤ ਜੀ ਨੇ ਗ੍ਰੰਥ ਦੇ ਅਖੀਰ ਵਿਚ ਦਰਜ ਕਰਕੇ ਆਪਣੇ ਇਤਿਹਾਸਿਕ ਤੇ ਸਾਹਿਤਕ ਵਿਰਸੇ ਨੂੰ ਸੰਭਾਲਿਆ ਹੈ।

ਆਪਣੀ ਰਚਨਾ ਨੂੰ "ਉੱਗੜ, ਬੁਗੜੀ ਦੁਗੜੀ" ਵਿਚ ਲਿਖੀ ਤਰਨ ਸਿੰਘ ਦੀ ਤਰਜ਼ ਦੱਸਦਿਆਂ ਸੰਤ ਜੀ ਇਹ ਸਿੱਕੇ ਬੰਦ ਐਲਾਨ ਵੀ ਕਰ ਗਏ ਹਨ—

"ਰੇਤ ਵਿਚੋਂ ਜਿਉਂ ਸੋਨਾ ਲੱਭੇ,
ਮਿਲਣ ਆਪ ਨੂੰ ਮਤਲਬ ਸੱਭੇ"

ਅੰਤ ਵਿਚ ਉਹ ਇਸ ਗੁਰੂ ਜੱਸ ਨਾਲ ਭਰਪੂਰ ਸਿੰਧ ਦੇ ਸਮਾਨ ਰਚਨਾ ਦੇ ਸੰਪੂਰਨ ਹੋਣ ਤੇ ਸ਼ੁਕਰਾਨੇ ਵਜੋਂ ਸਾਧ ਸੰਗਤ ਅੱਗੇ ਇਉਂ ਸੀਸ ਨਿਵਾਉਂਦੇ ਹਨ—

"ਸਾਧ ਸੰਗਤ ਸਤਿਗੁਰੂ ਕੀ, ਭੁੱਲਾਂ ਬਖਸ਼ਣ ਜੋਗ।
ਦਇਆ ਕਰੋ ਇਸ ਦਾਸ ਪਰ, ਬਖਸ਼ੋ ਰਿਦਾ ਅਰੋਗ।
ਗੁਰੂ ਸੰਗਤ ਬਖਸ਼ਿੰਦ ਸਦਾ, ਜੀਅ ਮੱਤ ਭੁੱਲਣਹਾਰ।
ਦਇਆ ਧਾਰ ਬਖਸ਼ੋ ਖਿਮਾਂ ਮੈਂ ਭੁੱਲੜ ਗੰਵਾਰ।"[੧੧੨]

ਅਸੀਂ ਕਹਿ ਸਕਦੇ ਹਾਂ ਕਿ ਗੁਰੂ ਅਤੇ ਸੰਗਤ ਦੇ ਪ੍ਰੇਮਰਸ ਵਿਚ ਗੁੱਧੀ ਇਸ ਅਮਰ ਰਚਨਾ ਵਿਚ ਆਏ ਬੇਗਣਿਤ ਵੇਰਵਿਆਂ ਸਦਕਾ ਜਿਥੇ ਨਾਮਧਾਰੀ ਸਮਾਜ ਦਾ ਇਹ ਸੱਭਿਆਚਾਰਕ ਦਰਪਣ ਬਣ ਚੁੱਕੀ ਹੈ, ਉੱਥੇ ਇਸ ਵਿਚੋਂ ਤਕਰੀਬਨ ਇਕ ਸਦੀ ਤੇ ਫੈਲੇ ਕੂਕਾ ਕਿਰਦਾਰ ਦੀਆਂ ਬੁਲੰਦੀਆਂ ਦੇ ਦਰਸ਼ਨ ਵੀ ਹੁੰਦੇ ਹਨ।

—ਪਿੰਡ ਤੇ ਡਾਕ: ਕਰੀਵਾਲਾ

੨੯.੫.੨੦੦੩ ਜ਼ਿਲ੍ਹਾ ਸਿਰਸਾ ੧੨੫੦੭੫

ਫੁਟ ਨੋਟ :- ੯੧. (੫-੨੯੭), ੯੨. (੫-੩੬੪), ੯੩. (ਜਿਲਦ ੬-੩੩), ੯੪. (੬-੬੨, ੬੩), ੯੫. (੬-੯੬), ੯੬. (੬-੧੨੬), ੯੭. (੬-੧੨੯), ੯੮. (੬-੧੫੭, ੧੫੮), ੯੯. (੬-੧੬੫), ੧੦੦. (੬-੧੮੨, ੧੮੩), ੧੦੧. (੬-੨੦੭),੧੦੨. (੬-੨੧੦), ੧੦੩. (੬-੨੩੧, ੨੩੨), ੧੦੪. (੬-੨੮੭), ੧੦੫. (੬-੨੮੮), ੧੦੬. (੬-੩੪੧), ੧੦੭. (੬-੩੧੦), ੧੦੮. (੬-੨੮੧), ੧੯੦. (੬-੩੬੨), ੧੧੦. (੬-੩੬੬), ੧੧੧. (੬-੪੩੬), ੧੧੨. (੬-੩੯੩)।

*(ਸਮਾਪਤ)*



Namdhari Elibrary NamdhariElibrary@gmail.com

# ਗੁਰਬਾਣੀ ਅਤੇ ਪੰਜਾਬੀ ਸਭਿਆਚਾਰ

—ਡਾ. ਕੁਲਵੰਤ ਕੌਰ

ਪੰਜਾਬੀ ਸਭਿਆਚਾਰ ਦਾ ਸੁਭਾ ਸ਼ੁਰੂ ਤੋਂ ਹੀ ਧਰਮ-ਮੁਖੀ ਰਿਹਾ ਹੈ। ਇਸ ਵਿਚਲੇ ਸੰਸਕਾਰ, ਰੀਤਾਂ-ਰਿਵਾਜ, ਮਨੌਤਾਂ-ਵਿਸ਼ਵਾਸ ਅਤੇ ਕਰਮ-ਕਾਂਡ ਸਭ ਦੇ ਸਭ ਪੁਰਾਣੇ ਧਰਮਾਂ ਤੋਂ ਸੇਧ ਅਤੇ ਪ੍ਰੇਰਣਾ ਲੈਂਦੇ ਰਹੇ ਹਨ। ਪਹਿਲਾਂ ਮੁਸਲਮਾਨਾਂ ਨੇ ਫਿਰ ਅੰਗਰੇਜ਼ਾਂ ਨੇ ਧਰਮ ਦੇ ਮਾਧਿਅਮ ਰਾਹੀਂ ਇੱਥੋਂ ਦੇ ਸਭਿਆਚਾਰ ਨੂੰ ਪ੍ਰਭਾਵਿਤ ਕਰਨ ਦਾ ਟਿੱਲ ਲਾਇਆ। ਮੱਧਕਾਲ ਵਿੱਚ ਔਰਤ ਦੀ ਦੁਰਦਸ਼ਾ ਅਤੇ ਜ਼ਲਾਲਤ ਦਾ ਕਾਰਨ ਵਿਦੇਸ਼ੀ ਹਮਲਾਵਰਾਂ ਦੀ ਨਿੱਤ ਆਮਦ ਹੀ ਸੀ। 'ਬਾਬਰਵਾਣੀ' ਵਿੱਚ ਗੁਰੂ ਨਾਨਕ ਸਾਹਿਬ ਨੇ ਕਿੰਨੇ ਸਪੱਸ਼ਟ ਸ਼ਬਦਾਂ ਵਿੱਚ ਫ਼ਰਮਾਇਆ ਹੈ :

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ।
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ।
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ।
ਆਦੇਸੁ ਬਾਬਾ ਆਦੇਸੁ।
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ।

ਗੁਰਬਾਣੀ ਦੀਆਂ ਇਨ੍ਹਾਂ ਤੁਕਾਂ ਨਾਲ ਕੋਈ ਸ਼ੰਕਾ ਬਾਕੀ ਨਹੀਂ ਬਚਦੀ ਕਿ ਇਸਤਰੀ ਦਾ ਉਸ ਸਭਿਆਚਾਰ ਵਿੱਚ ਕੀ ਸਥਾਨ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਹੁਤ ਸਾਰੇ ਪ੍ਰਸੰਗਾਂ ਵਿੱਚ ਔਰਤ ਦਾ ਜ਼ਿਕਰ ਹੈ ਕਿਉਂਕਿ ਸਮਾਜ ਦੀ ਸਿਰਜਕ, ਸੰਭਾਲਕ ਤੇ ਪਾਲਕ ਨਾਰੀ ਤੋਂ ਬਿਨਾਂ ਜੀਵਨ ਹੀ ਅਧੂਰਾ ਹੈ। ਅਧੂਰਾ ਹੀ ਨਹੀਂ ਬੇਰਸਾ ਤੇ ਬੇਤਰਤੀਬਾ ਵੀ। ਇਸ ਲਈ ਗੁਰੂ ਸਾਹਿਬਾਨ ਤੇ ਭਗਤ ਸਾਹਿਬਾਨ ਨੇ ਸਮੇਂ ਦੀ ਨਜ਼ਾਕਤ ਨੂੰ ਪਹਿਚਾਣਦਿਆਂ ਦੈਵੀ ਗਿਆਨ ਦੀ ਸੋਝੀ ਕਰਵਾਉਣ ਲਈ ਪੰਜਾਬੀ ਸਭਿਆਚਾਰ ਦੇ ਵਿਭਿੰਨ ਪਹਿਲੂਆਂ ਨੂੰ ਆਪਣੀ ਕਰਤਾਰੀ ਰਚਨਾ ਦਾ ਆਧਾਰ ਬਣਾਇਆ।

ਸਾਡੇ ਧਾਰਮਿਕ ਰਹਿਬਰ ਸਭਿਆਚਾਰ ਦੇ ਚੰਗੇ-ਮੰਦੇ ਸਾਰੇ ਪੱਖਾਂ ਤੋਂ ਜਾਣੂੰ ਸਨ। ਸ਼ਾਇਦ ਇਹੀ ਵਜ੍ਹਾ ਹੈ ਕਿ ਬਾਣੀ ਦਾ ਅਸਲ ਵਸਤੂ, ਬ੍ਰਹਮ, ਜੀਵ ਅਤੇ ਜਗਤ ਹੁੰਦਾ ਹੋਇਆ ਵੀ ਵਾਰ ਵਾਰ ਉਸ ਪਤਨ ਵਲ ਜਾ ਰਹੇ ਮਨੁੱਖ ਦੇ ਕਾਰ-ਵਿਹਾਰ ਦੁਆਲੇ ਹੀ ਘੁੰਮਦਾ ਹੈ ਜੋ ਭਰਮਾਂ-ਭੁਲੇਖਿਆਂ ਦਾ ਸ਼ਿਕਾਰ ਸੀ, ਕਰਮ ਕਾਂਡਾਂ ਵਿੱਚ ਫਸਿਆ ਹੋਇਆ, ਫਜ਼ੂਲ ਸੰਸਕਾਰਾਂ ਵਿੱਚ ਉਲਝਿਆ ਹੋਇਆ ਅਤੇ ਨਰਕ ਸੁਰਗ ਦੇ ਝਾਂਸਿਆਂ ਵਿੱਚ ਵਰਤਮਾਨ ਨੂੰ ਬਰਬਾਦ ਕਰਦਾ ਹੋਇਆ। ਜਲਦੇ ਬਲਦੇ ਜਗਤ ਨੂੰ ਠਾਰਨ ਆਏ ਸਾਡੇ ਗੁਰੂ ਸਾਹਿਬਾਨ ਨੇ ਅਜਿਹੇ ਮਨੁੱਖ (ਮਰਦ ਤੇ ਔਰਤ ਦੋਵੇਂ) ਦੇ ਨੇੜੇ ਪਹੁੰਚਣ ਲਈ ਉਸਦੀਆਂ ਸਭਿਆਚਾਰਕ ਮਾਨਤਾਵਾਂ ਨੇ ਇਕਾਈਆਂ ਨੂੰ ਧਿਆਨਗੋਚਰ ਰੱਖਿਆ। ਗੁਰੂ ਨਾਨਕ ਦੀ ਜੋਤ ਵਿਭਿੰਨ ਜਾਮਿਆਂ ਰਾਹੀਂ ਇਸ ਧਰਤੀ ਨੂੰ ਸਰਸ਼ਾਰਦੀ ਰਹੀ। ਪੰਜਾਬ ਦੇ ਚੱਪੇ ਚੱਪੇ 'ਤੇ ਗੁਰੂ ਸਾਹਿਬਾਨ, ਬਾਬਾ ਫ਼ਰੀਦ ਅਤੇ ਦੂਜੇ ਮਹਾਤਮਾਵਾਂ ਦੇ ਚਰਨ ਪਏ। ਇਸੇ ਕਰਕੇ ਸਾਡਾ ਰਹੱਸਵਾਦੀ ਲੇਖਕ ਪ੍ਰੋ. ਪੂਰਨ ਸਿੰਘ ਕਿੰਨਾ ਸਹੀ ਲਿਖਦਾ ਹੈ ਕਿ 'ਪੰਜਾਬ ਜਿਉਂਦਾ ਹੀ ਗੁਰੂ ਦੇ ਨਾਂ 'ਤੇ ਹੈ'। ਸਦੀਆਂ ਤੱਕ ਲੋਕ-ਮੁਹਾਵਰੇ ਨੂੰ ਜ਼ਿਹਨ ਵਿੱਚ ਰੱਖ ਕੇ ਲਿਖੀ ਗਈ ਇਸ ਬਾਣੀ ਤੋਂ ਪੰਜਾਬੀ ਤੇ ਪੰਜਾਬੀ ਸਭਿਆਚਾਰ ਕਿਵੇਂ ਅਭਿੱਜ ਰਹਿ ਸਕਦਾ ਸੀ।

ਦੰਭ, ਪਾਖੰਡ, ਦੂਈ-ਦਵੈਤ, ਊਚ-ਨੀਚ ਅਤੇ ਆਪੋ ਧਾਪੀ ਦੇ ਮਾਹੌਲ ਵਿੱਚ ਗੁਰੂ ਨਾਨਕ ਦੇਵ ਦਾ ਆਗਮਨ ਹੋਇਆ। ਭਾਈ ਗੁਰਦਾਸ ਦੇ ਸ਼ਬਦਾਂ ਅਨੁਸਾਰ ਇਹ ਆਮਦ ਇਕ ਸ਼ੁੱਭ ਸ਼ਗਨ ਸੀ :

ਸਤਿਗੁਰੂ ਨਾਨਕ ਪ੍ਰਗਟਿਆ
ਮਿਟੀ ਧੁੰਦ, ਜਗੁ ਚਾਨਣ ਹੋਇਆ।
ਜਿਉਂਕਰ ਸੂਰਜ ਨਿਕਲਿਆ
ਤਾਰੇ ਛੁਪੇ ਅੰਧੇਰ ਪਲੋਆ।

ਭਾਵ ਕਿ ਉਦੋਂ ਜੋ ਸਾਰਾ ਚੌਗਿਰਦਾ ਹੀ ਗ੍ਰਹਿਣਿਆ ਹੋਇਆ ਸੀ ਤਾਂ ਸਭਿਆਚਾਰ ਮੁੱਲ ਵੀ ਇਸ ਤੋਂ ਅਭਿੱਜ ਨਹੀਂ ਸਨ ਰਹਿ ਸਦੇ। ਉਂਝ ਵੀ ਸਭਿਆਚਾਰ ਦੀ ਪਹੁੰਚ ਦਿਮਾਗ ਨਾਲੋਂ ਵਧੇਰੇ ਦਿਲ ਤੱਕ ਹੈ। ਦਿਮਾਗ ਤੱਕ ਵੀ ਉਹ ਜਜ਼ਬੇ ਰਾਹੀਂ ਹੀ ਪਹੁੰਚਦਾ ਹੈ। ਇੰਞ, ਸਭਿਆਚਾਰ ਜਜ਼ਬੇ ਦੇ ਮਾਧਿਅਮ ਰਾਹੀਂ ਸਮੂਹਿਕ ਹੁੰਗਾਰੇ ਨੂੰ ਸਾਡੇ ਅੰਤਸ਼ਕਰਨ ਦਾ ਹਿੱਸਾ ਬਣਾ ਕੇ ਸਾਡੇ ਸਮੁੱਚੇ ਵਰਤਾਰੇ ਨੂੰ ਇਕ ਖਾਸ ਦਿਸ਼ਾ ਪ੍ਰਦਾਨ ਕਰਦਾ ਹੈ। ਅਚੇਤ ਜਾਂ ਸੁਚੇਤ, ਪ੍ਰਤੱਖ ਜਾਂ ਪਰੋਖ ਇਹ ਸਭਿਆਚਾਰ ਵਿਅਕਤੀ ਦੀ ਸੋਚ, ਚਿੰਤਨ, ਵਿਸ਼ਵਾਸ਼, ਕਰਨੀ ਅਤੇ ਕਥਨੀ ਨੂੰ ਪ੍ਰਭਾਵਿਤ ਕਰਦਾ ਹੈ। ਬਾਣੀ ਸਿਰਜਕਾਂ ਦੀ ਅਵਸਥਾ ਵੀ ਕੁਝ ਅਜਿਹੀ ਹੀ ਸੀ ਕਿਉਂਕਿ ਉਸ ਸਮੇਂ ਦੇ ਸਭਿਆਚਾਰ ਦੇ ਹਾਂ ਮੁਖੀ ਤੇ ਨਾ ਮੁਖੀ ਪਹਿਲੂਆਂ ਨੇ ਗੁਰੂ-ਵਿਅਕਤੀਆਂ ਨੂੰ ਬੜੀ ਸ਼ਿੱਦਤ ਨਾਲ ਟੁੰਬਿਆ।

ਗੁਰਬਾਣੀ, ਜਿਸਨੂੰ ਆਪਾਂ ਆਪਣੀ ਤੰਗ, ਸੌੜੀ ਅਤੇ ਸੰਪਰਦਾਇਕ ਸੋਚ ਕਾਰਨ ਕੇਵਲ ਅਤੇ ਕੇਵਲ 'ਸਿੱਖ ਧਰਮ' ਨਾਲ ਸੰਬੰਧਿਤ ਕਰ ਦਿੱਤਾ ਹੈ, ਦਰਅਸਲ, ਕਿਸੇ ਧਰਮ-ਵਿਸ਼ੇਸ਼ ਦੇ ਸੰਕਲਪ ਨੂੰ ਲੈ ਕੇ ਲਿਖੀ ਹੀ ਨਹੀਂ ਸੀ ਗਈ। ਪਰਮਾਤਮਾ ਦੇ ਸਿਮਰਨ ਵਿੱਚ ਰੱਤੀਆਂ ਪਵਿੱਤਰ ਆਤਮਾਵਾਂ ਤੋਂ ਇਹ 'ਦੈਵੀ ਇਲਹਾਮ' ਖ਼ੁਦ ਉਸ ਅਕਾਲ ਪੁਰਖ ਨੇ ਲਿਖਵਾਇਆ ਜਿਸ ਦਾ ਸੰਕੇਤ ਗੁਰੂ ਨਾਨਕ ਦੇਵ ਇਸ ਪ੍ਰਕਾਰ ਦਿੰਦੇ ਹਨ :



Namdhari Elibrary NamdhariElibrary@gmail.com

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ।

ਨਿਰਸੰਦੇਹ, ਇਹ ਇਲਹਾਮੀ ਬਚਨ 'ਅਧਿਆਤਮਿਕਤਾ ਤਕ ਸੀਮਤ ਨਾ ਰਹਿ ਕੇ' ਸਮਕਾਲੀ ਸਮਾਜ ਦੇ ਆਮ ਵਰਤਾਰੇ ਦੀ ਵੀ ਭਰਪੂਰ ਗੱਲ ਕਰਦੇ ਹਨ ਜਿਸ ਵਿੱਚ ਭ੍ਰਿਸ਼ਟਾਚਾਰ, ਅਨੈਤਿਕਤਾ ਅਤੇ ਸੋਸ਼ਣ ਆਦਿ ਮੁੱਖ ਮੁੱਦੇ ਹਨ। ਇਨ੍ਹਾਂ ਦਾ ਖੰਡਨ-ਮੰਡਨ ਕਰਦਿਆਂ ਸਾਡੇ ਪਰਮ ਪੁਰਖਿਆਂ ਨੇ ਉਚੇਰੀਆਂ ਕਦਰਾਂ-ਕੀਮਤਾਂ ਸਮਾਜ ਸਾਹਮਣੇ ਰੱਖੀਆਂ ਤਾਂ ਜੋ ਸਮਾਜਿਕ ਨਿਘਾਰ ਨੂੰ ਠੱਲ੍ਹ ਪੈ ਸਕੇ। ਇਕ ਆਦਰਸ਼, ਸੰਤੁਲਿਤ, ਸਰਲ, ਸੁਖਾਵੇਂ ਅਤੇ ਸੁਹਣੇ ਸਮਾਜ ਨੂੰ ਚਿਤਵਦਿਆਂ ਗੁਰੂ-ਵਿਅਕਤੀਆਂ ਨੇ ਅਜਿਹੇ ਪੂਰਨੇ ਪਾਉਣ ਦਾ ਨਿਰੰਤਰ ਜਤਨ ਕੀਤਾ ਜਿਸ ਤੇ ਤੁਰਦਿਆਂ ਹਰ ਨਰ ਨਾਰੀ (ਭਾਵੇਂ ਉਹ ਅਖੌਤੀ ਨੀਵੀਂ ਜਾਤ ਨਾਲ ਹੀ ਸੰਬੰਧਿਤ ਕਿਉਂ ਨਾ ਹੋਵੇ) ਆਪਣਾ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਬਣਾ ਸਕੇ।

ਗੁਰਬਾਣੀ ਵਿੱਚ ਦ੍ਰਿੜਾਇਆ 'ਧਰਮ' ਆਪਣੇ ਆਪ ਵਿੱਚ ਹੀ ਇਕ ਸਭਿਆਚਾਰਕ ਸੰਸਥਾ ਹੈ ਜਿਹੜੀ ਜੀਵਨ ਦੇ ਹਰੇਕ ਖੇਤਰ ਵਿੱਚ ਹੀ ਕਾਰਜਸ਼ੀਲ ਹੈ। ਇਸੇ ਸੋਚ ਅਧੀਨ, ਪੰਜਾਬੀਆਂ ਦੀ ਜੀਵਨ-ਧੜਕਣ ਬਣ ਚੁੱਕੇ ਮਾਨਵੀ ਮੁੱਲਾਂ ਨੂੰ ਉਨ੍ਹਾਂ ਨੇ ਆਪਣੀ ਬਾਣੀ ਦਾ ਕੇਂਦਰ-ਬਿੰਦੂ ਬਣਾਇਆ।

ਪੰਜਾਬ ਦੀ ਇਸ ਇਤਿਹਾਸਕ ਅਤੇ ਸ਼ਾਨਾਮੱਤੀ ਧਰਤੀ ਤੇ 'ਗੁਰਬਾਣੀ' ਉਦੈਮਾਨ ਹੋਈ ਜਿਸ ਵਿਚਲਾ ਸੰਦੇਸ਼ ਸਾਰੇ ਹੀ ਸੰਸਾਰ ਨੂੰ ਦ੍ਰਿੜਾਇਆ ਗਿਆ। ਪਹਾੜਾਂ 'ਚ ਬੈਠੇ, ਕੰਦਰਾਂ ਵਿੱਚ ਲੁਕੇ ਅਤੇ ਜੰਗਲਾਂ ਵਿੱਚ ਭਟਕਦਿਆਂ ਨੂੰ ਵੀ ਗੁਰਮਤਿ ਦੀ ਸੋਝੀ ਕਰਵਾਈ ਗਈ। ਇੱਥੋਂ ਤੱਕ ਕਿ ਪਹਿਲਾਂ ਹੋ ਗੁਜ਼ਰੇ ਮਹਾਂਪੁਰਖਾਂ ਦੇ ਦੈਵੀ ਕਲਾਮ ਨੂੰ ਵੀ ਸਾਂਭਿਆ ਗਿਆ ਅਤੇ ਅਜਿਹਾ ਗ੍ਰੰਥ (ਜੋ ਸਿੱਖ ਧਰਮ ਦਾ ਪ੍ਰਤੀਕ ਬਣਦਾ ਚਲੇ ਗਿਆ) ਸਿਰਜਿਆਂ ਗਿਆ। ਜਿਸ ਦਾ ਕੋਈ ਵੀ ਸਾਨੀ ਨਹੀਂ ਹੋ ਸਕਦਾ। ਬ੍ਰਹਿਮੰਡੀ ਫ਼ਲਸਫ਼ੇ ਵਾਲਾ, ਸਮਾਜਿਕ ਬਰਾਬਰੀ ਦਾ ਸੰਦੇਸ਼ ਦੇਣ ਵਾਲਾ, ਵਿਸ਼ਵ ਭਾਈਚਾਰੇ ਦਾ ਬੋਧਕ ਅਤੇ ਧਰਮ ਨਿਰਪੇਖਤਾ ਦੀ ਅਦਭੁੱਤ ਮਿਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਸਭਿਆਚਾਰ ਸੁਮੇਲ ਦੀ ਵੀ ਸਿਖ਼ਰ ਆਖੀ ਜਾ ਸਕਦੀ ਹੈ। ਸਮਕਾਲੀ ਸਮਾਜ ਦੇ ਚਹੁੰਆਂ ਵਰਨਾਂ ਲਈ ਸਾਂਝੀ ਸਿੱਖਿਆ ਪ੍ਰਦਾਨ ਕਰਨ ਵਾਲੀ ਗੁਰਬਾਣੀ ਦੀ ਹੀ ਵਿਲੱਖਣਤਾ ਹੈ ਕਿ ਇਸ ਵਿੱਚ ਭਗਤ ਕਬੀਰ (ਜੋ ਜੁਲਾਹਾ ਜਾਤੀ ਦੇ ਸਨ) ਭਗਤ ਰਵਿਦਾਸ (ਜੋ ਸ਼ੂਦਰ ਜਾਤੀ ਨਾਲ ਸੰਬੰਧਿਤ ਸਨ) ਬਾਬਾ ਫ਼ਰੀਦ (ਜੋ ਮੁਸਲਮਾਨ ਸਨ) ਅਤੇ ਅਨੇਕ ਦੂਸਰੇ ਰਹਿਬਰ ਇਕੋ ਸਤਹਾ ਤੇ ਬਿਰਾਜਮਾਨ ਹਨ :

ਨਾਮਾ ਛੀਬਾ ਕਬੀਰੁ ਜੋੁਲਾਹਾ
ਪੂਰੇ ਗੁਰ ਤੇ ਗਤਿ ਪਾਈ।
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ
ਹਉਮੈ ਜਾਤਿ ਗਵਾਈ।

ਸਮਕਾਲੀ ਸਭਿਆਚਾਰ ਦੇ ਅੰਗ ਲੋਕਾਂ ਦੇ ਸਰੀਰਕ, ਮਾਨਸਿਕ, ਆਤਮਿਕ, ਅਧਿਆਤਮਿਕ ਅਤੇ ਭਾਈਚਾਰਕ ਵਿਕਾਸ ਲਈ ਵੇਲਾ ਵਿਹਾ ਚੁੱਕੀਆਂ ਤੇ ਜਰਜਰਾ ਚੁੱਕੀਆਂ ਕਦਰਾਂ ਕੀਮਤਾਂ ਨੂੰ ਉਨ੍ਹਾਂ ਨੇ ਨਵੇਂ ਸਿਰੇ ਤੋਂ ਉਚਿਆਇਆ। ਫਲਸਰੂਪ, ਪੰਜਾਬ ਦੀ ਧਰਤੀ ਦਾ ਕਣ ਕਣ ਸਰਸ਼ਾਰਿਆ ਗਿਆ। ਇਸਦੇ ਵਣ-ਪੰਖੇਰੂ, ਨਦੀਆਂ ਨਾਲੇ, ਰੁੱਖ-ਬੂਟੇ ਅਤੇ ਪਸ਼ੂ ਪੰਛੀ ਸੱਭੇ ਨਾਮ-ਅੰਮ੍ਰਿਤ ਵਿੱਚ ਤਾਰੀਆਂ ਲਾਉਣ ਲੱਗੇ। ਪੰਜਾਬੀ ਸਭਿਆਚਾਰ 'ਤੇ ਪਏ ਅਮਿੱਟ ਪ੍ਰਭਾਵ ਦੀ ਤਰਜਮਾਨੀ ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿੱਚ ਇਸ ਪ੍ਰਕਾਰ ਹੈ :

ਓੜਕ ਦਾ ਰੂਹ ਜ਼ੋਰ ਆਇਆ ਪੰਜਾਬ ਵਿੱਚ
ਸਤਿਗੁਰਾਂ ਦੇ ਕਦਮਾਂ ਤੇ ਰਾਹਾਂ ਦੇ ਸਦਕੇ
ਹੜ੍ਹ ਆਏ ਰੱਬੀ ਪ੍ਰਕਾਸ਼ ਦੇ
ਤੇ ਠਿੱਲ੍ਹਣ ਨਾ ਇਹ ਪੰਜਾਬੀ
ਇਹ ਵੱਸ ਕਿਸ ਦੇ ?
ਇੱਥੇ ਸਤਿਗੁਰਾਂ ਸੱਚੇ ਪਾਤਸ਼ਾਹਾਂ ਦਾ ਨਿਵਾਸ ਹੈ।

ਇਝ ਸਤਿਗੁਰਾਂ ਤੇ ਸੱਚੇ ਪਾਤਸ਼ਾਹਾਂ ਦੇ ਸਦੀਵੀਂ ਨਿਵਾਸ ਵਾਲੀ ਇਸ ਪੂਜਯ ਭੂਮੀ ਨੇ ਸੰਸਾਰ ਦਾ ਵਿਚਾਰਧਾਰਕ ਮਾਰਗ-ਦਰਸ਼ਨ ਕੀਤਾ ਹੈ ਕਿਉਂਕਿ ਇਹ ਵਿਚਾਰਧਾਰਾ ਸ਼ੰਕਰ ਆਚਾਰਯ ਦੇ ਫ਼ਲਸਫ਼ੇ ਵਾਂਗ ਖੁਸ਼ਕ ਤੇ ਨੀਰਸ ਫ਼ਲਸਫ਼ਾ ਨਹੀਂ ਸਗੋਂ ਉਨ੍ਹਾਂ ਦੀ ਆਤਮ-ਅਨੁਭੂਤੀ ਵਿਚੋਂ ਨਿਕਲੀ ਹੈ। ਇਸ ਆਤਮ-ਅਨੁਭੂਤੀ ਦਾ ਪ੍ਰਗਟਾਵਾਂ ਨਿਰੋਲ ਸਮਾਜਿਕ ਪਰਿਪੇਖ ਵਿਚੋਂ ਨਿਕਲਿਆ ਹੈ ਕਿਉਂਕਿ ਗੁਰੂ ਸਾਹਿਬਾਨ ਕੂੜ-ਕਪਟ ਵਿੱਚ ਗ਼ਲਤਾਨ ਲੋਕਾਈ ਨੂੰ ਸਹੀ ਰਾਹ ਦਿਖਾਉਣ ਖ਼ਾਤਿਰ ਹੀ ਐਨੀਆਂ ਮੁਸ਼ਕਿਲਾਂ ਸਹਾਰਦੇ ਰਹੇ। ਧਰਤੀ 'ਤੇ ਵਿਚਰਦੇ ਸਮੂਹ ਸਮਾਜਿਕ ਜੀਵਾਂ ਦਾ ਉਧਾਰ ਉਨ੍ਹਾਂ ਦਾ ਪਰਮ ਲਕਸ਼ ਸੀ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਦੀ ਇਹ ਵਿਲੱਖਣ ਅਤੇ ਅਮੀਰ ਪਰੰਪਰਾਂ ਸਮਕਾਲੀ ਸਭਿਆਚਾਰ ਨਾਲ ਪੂਰੀ ਤਰ੍ਹਾਂ ਜੁੜੀ ਹੋਈ ਸੀ। ਇਸ ਪਰੰਪਰਾ ਨੇ ਵਿਅਕਤੀਗਤ, ਸਮੂਹਿਕ ਅਤੇ ਸਮਾਜਿਕ ਤੌਰ 'ਤੇ ਸਭ ਨੂੰ ਸ਼ਿੰਗਾਰਨ ਅਤੇ ਨਿਖਾਰਨ ਦਾ ਕਾਰਜ ਕੀਤਾ।

ਇਸ ਪ੍ਰਕਾਰ ਅਨੇਕ ਪਹਿਲੂਆਂ ਨੂੰ ਧਿਆਨਗੋਚਰ ਰੱਖਦਿਆਂ ਸਾਡੇ ਜੱਤਵੇਰੇ ਪੁਰਖਿਆਂ ਨੇ ਆਜੀਵਨ ਇਸ ਨੂੰ ਉਚਿਆਉਣ ਲਈ ਜਤਨ ਕੀਤੇ। ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੇ ਜਜ਼ਬੇ ਨੂੰ ਪਰਿਪੱਖ ਕਰਦਿਆਂ ਆਓ ਇਸ ਪਿਉ ਦਾਦੇ ਦੇ ਅਮੁੱਲ ਖ਼ਜ਼ਾਨੇ ਤੋਂ ਲਾਭ ਲੈਣ ਲਈ ਜਤਨਸ਼ੀਲ ਹੋਈਏ।



Namdhari Elibrary NamdhariElibrary@gmail.com

ਗੀਤ

## ਅਵਤਾਰ ਚੀਨੀ ਵਾਲੇ ਦਾ

*—ਕਰਨੈਲ ਸਿੰਘ ਅਸਪਾਲ, ਕਰੀਵਾਲਾ*

ਜੱਸਾ ਸਿੰਘ ਦਾ ਦੁਲਾਰਾ ਆਇਆ ਜਗ ਦਾ ਸਹਾਰਾ,
ਹਿੰਦ ਡੁੱਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,
ਰਾਈਆਂ ਪਿੰਡ ਵਿੱਚ ਆਪ ਨਿਰੰਕਾਰ ਆ ਗਿਆ,
ਹਿੰਦ ਡੁੱਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,

ਮਾਘ ਪੰਚਵੀਂ ਸੁਦੀ ਦੀ ਸੁਹਣੀ ਰਾਤ ਆਈ ਏ,
ਖਿੜੀ ਬਾਗਾਂ 'ਚ ਬਹਾਰ ਮੈਹਿਕ ਬਰਮਾਈ ਏ,
ਗੁਰੂ ਲਿਆ ਅਵਤਾਰ ਖੁਸ਼ੀ ਹੋਈ ਸੰਸਾਰ,
ਕਰਨ ਪਾਰ ਆ ਗਿਆ,
ਹਿੰਦ ਡੁੱਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ।

ਉਹਦੇ ਨੇਤਰਾਂ ਚੋਂ ਕੈਸਾ ਨੂਰ ਡੁੱਲੀ ਜਾਂਵਦਾ,
ਜਿਹੜਾ ਇਕੋ ਵਾਰੀ ਤੱਕੇ ਹੋਸ਼ ਭੁਲੀ ਜਾਂਵਦਾ
ਆਇਆ ਪ੍ਰਉਪਕਾਰੀ ਬਣ ਸੱਚ ਦਾ ਵਿਉਪਾਰੀ
ਤਾਰਨਹਾਰ ਆ ਗਿਆ,
ਹਿੰਦ ਡੁੱਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,

ਆਮ ਬਾਲਕਾਂ ਤੋਂ ਵੱਖਰੀ ਹੈ ਸ਼ਾਨ ਏਸਦੀ,
ਜੈ ਜੈ ਕਾਰ ਅਜ ਹੋਈ ਦੋ ਜਹਾਨ ਏਸਦੀ
ਮੈਹਮਾ ਅਪਰ ਅਪਾਰ ਜਾਈਏ ਇਹਤੋਂ ਬਲਿਹਾਰ
ਇਹ ਦਿਲਦਾਰ ਆ ਗਿਆ
ਹਿੰਦ ਡੁੱਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,

ਸਿੱਖੀ ਨਾਨਕ ਗੋਬਿੰਦ ਵਾਲੀ ਗਏ ਭੁਲ ਸੀ,
ਹੋਇਆ ਕੇਸਾਂ ਤੇ ਕਕਾਰਾਂ ਵਾਲਾ ਦੀਵਾ ਗੁੱਲ ਸੀ,
ਰੱਬੀ ਜੋਤ ਹੈ ਜਗਾਈ, ਉਹ ਮਰਿਆਦਾ ਚਲਾਈ
ਸਿਰਜਣ ਹਾਰ ਆ ਗਿਆ
ਹਿੰਦ ਡੁਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,

ਮੋਹ ਮਾਇਆ ਅਤੇ ਹਉਮੈ ਵਾਲਾ ਰੋਗ ਭਾਰੂ ਸੀ,
ਸਾਮਰਾਜ ਦਾ ਵੀ ਹੱਲਾ ਹਿੰਦ ਉਤੇ ਮਾਰੂ ਸੀ,
ਐਸਾ ਸਬਕ ਸਿਖਾਇਆ, ਗੋਰਾ ਹਿੰਦ ਚੋਂ ਭਜਾਇਆ,
ਸਿਪਾ ਸਲ੍ਹਾਰ ਆ ਗਿਆ.....
ਹਿੰਦ ਡੁੱਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,

ਰਲ ਮਿਲ ਸਿੱਖ ਸਾਰੇ ਉਹਦਾ ਜਸ ਗਾਂਵਦੇ,
ਮੀਂਹ ਰਹਿਮਤ ਦਾ ਗੁਰੂ ਜਗਜੀਤ ਪਾਂਵਦੇ,
'ਅਸਪਾਲ' ਪਲੜਾ ਵਿਛਾ ਲੈ, ਦਾਤਾਂ ਦਾਤੇ ਕੋਲੋਂ ਪਾ ਲੈ,
ਇਹ ਦਾਤਾਰ ਆ ਗਿਆ.....
ਹਿੰਦ ਡੁੱਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,

ਜੱਸਾ ਸਿੰਘ ਦਾ ਦੁਲਾਰਾ ਆਇਆ ਜਗ ਦਾ ਸਹਾਰਾ,
ਹਿੰਦ ਡੁਬੀ ਜਾਂਦੀ ਸੀ, ਉਹ ਕਰਨ ਪਾਰ ਆ ਗਿਆ,
ਰਾਈਆਂ ਪਿੰਡ ਵਿਚ ਆਪ ਨਿਰੰਕਾਰ ਆ ਗਿਆ।

## ਤੋਪਾਂ ਅੱਗੇ ਸੀਨੇ

*—ਪੂਰਨ ਸਿੰਘ 'ਨਿਰਾਲਾ'*

ਤੋਪਾਂ ਅੱਗੇ ਸੀਨੇ ਡਾਹ ਕੇ
ਛਾਤੀਆਂ 'ਚ ਗੋਲੇ ਖਾ ਕੇ।
ਜਾਮ ਕੂਕਿਆਂ ਸ਼ਹਾਦਤਾਂ ਦੇ ਪੀਤੇ ਬਈ
ਭਾਰਤ ਮਾਤਾ ਦੇ ਜ਼ਖਮ ਜਿਨ੍ਹਾਂ ਸੀਤੇ ਬਈ

ਬੜੇ ਸੀ ਦਲੇਰ ਯੋਧੇ ਭਾਰਤੀ ਉਹ ਵੀਰ ਸੀ
ਕੱਟ ਦਿੱਤੀ ਜਿਨ੍ਹਾਂ ਨੇ ਗ਼ੁਲਾਮੀ ਦੀ ਜੰਜ਼ੀਰ ਸੀ
ਡਰੇ ਨੀਂ ਸੀ ਮੌਤ ਕੋਲੋਂ ਵੀ
ਤਨ ਦੇਸ਼ ਦੇ ਸਮਰਪਣ ਕੀਤੇ
ਤੋਪਾਂ ਅੱਗੇ ਸੀਨੇ ਡਾਹ ਕੇ ਜਾਮ..........

ਆਜ਼ਾਦੀ ਨੂੰ ਲਿਓਣ ਵਾਲਾ ਪੀਤਾ ਉਹਨਾਂ ਜਾਮ ਸੀ
ਇੱਟਾਂ ਥੱਲੇ ਜੋੜ ਕੇ ਖਲੋਤਾ ਸੂਰਾ ਵਰਿਆਮ ਸੀ
ਅੱਜ ਉਹ ਘੜੇ ਫੁਲ ਭਰ ਗਏ
ਜਿਹੜੇ ਮਾੜੇ ਮੋਟੇ ਹੈ ਸਨ ਰੀਤੇ
ਤੋਪਾਂ ਅੱਗੇ ਸੀਨੇ ਡਾਹ ਕੇ ਜਾਮ..........

ਤੋਪਾਂ ਜਦੋਂ ਚੱਲੀਆਂ ਛੱਡੇ ਭੇਟੀ 'ਚ ਜੈਕਾਰੇ ਸੀ
ਚੀਨੀ ਵਾਲੇ ਕਹਿਣ ਮੇਰੇ ਉੱਡਦੇ ਪਿਆਰੇ ਸੀ
ਮੈਨੂੰ ਪਿਆਰੇ ਮੇਰੇ ਪ੍ਰਾਣਾਂ ਤੋਂ
ਲੱਗੇ ਬਾਜ਼ੀਆਂ ਆਜ਼ਾਦੀ ਦੀਆਂ ਜੀਤੇ
ਤੋਪਾਂ ਅੱਗੇ ਸੀਨੇ ਡਾਹ ਕੇ ਜਾਮ..........

ਦੁਨੀਆਂ ਦੇ ਉੱਤੇ ਕਾਇਮ ਕਰ ਗਏ ਮਿਸਾਲ ਸੀ
ਸੱਠਾਂ ਉੱਤੇ ਪੰਜ ਕੂਕੇ ਤੁੱਬੇ ਉਡੇ ਨਾਲੋ-ਨਾਲ ਸੀ
"ਨਿਰਾਲਾ" ਉਹ ਮਹਾਨ ਸੂਰਮੇ,
ਭਾਰਤ ਮਾਤਾ ਦੀ ਗੋਦ ਵਿਚ ਸੁੱਤੇ
ਤੋਪਾਂ ਅੱਗੇ ਸੀਨੇ ਡਾਹ ਕੇ ਜਾਮ..........



Namdhari Elibrary NamdhariElibrary@gmail.com

## ਤੁਸਾਂ ਦੇ ਆਇਆਂ.......

*—ਮਾ. ਅਮਰੀਕ ਸਿੰਘ*

(੧)

ਤੁਸਾਂ ਦੇ ਆਇਆਂ ਧਰਤੀ ਉੱਤੇ, ਮੁੜੀਆਂ ਫੇਰ ਬਹਾਰਾਂ,
ਬਿਨ ਬੱਦਲ ਬਰਸਾਤਾਂ ਹੋਈਆਂ, ਟਹਿਕ ਪਈਆਂ ਗੁਲਜ਼ਾਰਾਂ।

(੨)

ਤੁਸਾਂ ਦੇ ਆਇਆਂ ਚਾਰ ਚੁਫੇਰੇ, ਜਾਪੇ ਕੇਸਰ ਚੋਇਆ,
ਚਾਵਾਂ ਦਾ ਸਾਗਰ ਕੰਢਿਆਂ ਤੋਂ, ਲਗਦੈ ਬਾਹਰ ਹੋਇਆ।

(੩)

ਤੁਸਾਂ ਦੇ ਆਇਆਂ ਘਰ-ਘਰ ਅੰਦਰ, ਵੱਜ ਰਹੀ ਸ਼ਹਿਨਾਈ,
ਦੀਦ ਤੁਸਾਂ ਦੀ ਚਿਹਰਿਆਂ ਉੱਤੇ, ਰੌਣਕ ਫੇਰ ਲਿਆਈ।

(੪)

ਤੁਸਾਂ ਦੇ ਆਇਆਂ ਦਿਲ-ਦਰਿਆਵੀਂ, ਹੜ੍ਹ ਹਾਸੇ ਦਾ ਚੜ੍ਹਿਆ
ਕੋਹਾਂ ਦੂਰ ਉਦਾਸੀ ਭੱਜੀ, ਗ਼ਮ ਉੱਛਦਾ ਨਾ ਖੜ੍ਹਿਆ।

(੫)

ਤੁਸਾਂ ਦੇ ਆਇਆਂ ਅੰਗ ਅੰਗ ਤੇ, ਨਵ-ਜੋਬਨ ਹੈ ਆਇਆ,
ਦੱਬਿਆ ਕੋਈ ਖ਼ਜ਼ਾਨਾ ਅਜ ਹੈ, ਸਭ ਲੋਕਾਂ ਨੇ ਪਾਇਆ।

(੬)

ਤੁਸਾਂ ਦੇ ਆਇਆਂ ਮਨ ਮੰਦਰ ਵਿਚ, ਵਸਲ-ਆਰਤੀ ਗੂੰਜੀ,
ਪਾਕ ਦੀਦਾਰ ਤੁਹਾਡੇ ਸਾਰੀ, ਗਰਦ ਹਿਜਰ ਦੀ ਹੂੰਝੀ।

(੭)

ਤੁਸਾਂ ਦੇ ਆਇਆਂ ਰਸ ਰਸ ਹੋਇਆ, ਅੱਜ ਮਾਹੌਲ ਹੀ ਸਾਰਾ,
ਚਿਰ-ਆਸਾਂ ਅਜ ਪੂਰੀਆਂ ਹੋਈਆਂ, ਉਡਿਆ ਬੁੜ ਅੰਧਿਆਰਾ।

(੮)

ਤੁਸਾਂ ਦੇ ਆਇਆਂ ਮੁੱਕ ਗਏ ਨੇ, ਸ਼ਿਕਵੇ ਗਿਲੇ ਸ਼ਕਾਇਤਾਂ,
"ਰਲ ਮਿਲ ਖ਼ੁਸ਼ੀ ਮਨਾਓ ਸਾਰੇ", ਹੋਈਆਂ ਧੁਰੋਂ ਹਦਾਇਤਾਂ।

(੯)

ਤੁਸਾਂ ਦੇ ਆਇਆਂ ਦੁਨੀਆਂ ਦੀ ਹਰ ਚੀਜ਼ ਹੈ ਲਗਦੀ ਚੰਗੀ,
ਪ੍ਰੀ- ਪੂਰਨ ਹਰ ਕਾਮਨਾ ਹੋਈ ਅਸਾਂ ਜੋ ਰੱਬ ਤੋਂ ਮੰਗੀ।

(੧੦)

ਤੁਸਾਂ ਦੇ ਆਇਆਂ ਡੁੱਲ੍ਹ ਡੁੱਲ੍ਹ ਪੈਂਦੇ ਹਰ ਬੰਦੇ ਦੇ ਹਾਸੇ,
ਡੁਸਕਦਿਆਂ ਨੂੰ ਆਪ ਨੇ ਬਖ਼ਸ਼ੇ, ਹੌਸਲੇ ਅਤੇ ਦਿਲਾਸੇ।

(੧੧)

ਤੁਸੀਂ ਆਏ ਅਮਰੀਕ ਜਹੇ ਵੀ ਅਜ ਗਏ ਸਨਮਾਨੇ,
ਆਪ ਜਿਹਾ ਹੈ ਕਿਹੜਾ ਜਿਹੜਾ, ਬਖ਼ਸ਼ੇ ਮਾਨ ਨਿਮਾਨੇ।

*ਅਮਰੀਕ ਸਿੰਘ, ਐਲਨਾਬਾਦ*

## ਚੀਨੀ ਵਾਲਾ ਮਾਹੀ

*—ਜੇ. ਕੇ. ਸੰਧੂ*

ਤੁਰ ਗਿਆ ਗੱਡੇ ਉਤੇ ਬਹਿ ਕੇ,
ਮੁਖੋਂ ਨਾਮ ਜੱਪਣ ਨੂੰ ਕਹਿ ਕੇ
ਰਬ ਦੇ ਭਾਣੇ ਦੇ ਵਿਚ ਰਹਿ ਕੇ
ਉਹ ਅਲਬੇਲਾ ਰਾਹੀ ਨੀ
ਹਾਲੇ ਤੀਕ ਨਾ ਮੁੜਕੇ ਆਇਆ,
ਉਹ ਪ੍ਦੇਸੀ ਮਾਹੀ ਨੀ

ਸਾਡੇ ਨੈਣ ਪਿਆਸੇ ਰੋਂਦੇ,
ਨਾ ਕੁਛ ਖਾਂਦੇ ਪੀਂਦੇ ਸੌਂਦੇ
ਹੰਝੂ ਕੇਰ ਕੇ ਮੁਖੜਾ ਧੋਂਦੇ
ਰੋ ਰੋ ਮਾਰਨ ਧਾਹੀ ਨੀ।
ਹਾਲੇ ਤੀਕ ਨਾ ਮੁੜ ਕੇ ਆਇਆ।
ਉਹ ਪ੍ਦੇਸੀ ਮਾਹੀ ਨੀ

ਰੁਤਾਂ ਲੱਖਾਂ ਆਈਆਂ ਗਈਆਂ
ਸਭ ਨੂੰ ਆਪੋ ਧਾਪੀ ਪਈਆਂ
ਸਾਨੂੰ ਤਾਹਨੇ ਮਾਰਨ ਸਈਆਂ
ਕਿਉਂ ਤੂੰ ਫੇਰੀ ਫਾਹੀ ਨੀ।
ਹਾਲੇ ਤੀਕ ਨਾ ਮੁੜਕੇ ਆਇਆ।
ਉਹ ਪ੍ਦੇਸੀ ਮਾਹੀ ਨੀ

ਆਖਣ ਬਾਝ ਨਾ ਸਾਡੇ ਰਹਿੰਦਾ
ਸਾਡੇ ਦਮ ਦੇ ਵਿੱਚ ਦਮ ਲੈਂਦਾ
ਸਾਡੇ ਦੁਖ ਤੇ ਸੁਖ ਉਹ ਸਹਿੰਦਾ
ਸਡਾ ਢੋਲ ਸਿਪਾਹੀ ਨੀ।
ਹਾਲੇ ਤੀਕ ਨਾ ਮੁੜਕੇ ਆਇਆ
ਉਹ ਪ੍ਦੇਸੀ ਮਾਹੀ ਨੀ............

ਸੰਗਤਾਂ ਰੋਵਣ ਤੇ ਕੁਰਲਾਵਣ,
ਮੰਗਦੀਆਂ ਦੀਦ ਵਾਸਤੇ ਪਾਵਣ,
ਭੈਣੀ ਸਾਹਿਬ ਚ ਬਹਿ ਬਹਿ ਆਵਣ,
ਹੋ ਗਿਆ ਉਹ ਹਰਜਾਈ ਨੀ।
ਹਾਲੇ ਤੀਕ ਨਾ ਮੁੜਕੇ ਆਇਆ।
ਉਹ ਪ੍ਦੇਸੀ ਮਾਹੀ ਨੀ।

"ਜੇ. ਕੇ. ਸੰਧੂ ਦੀ ਅਰਜੋਈ,
ਸਾਡੀ ਪੇਸ਼ ਗਈ ਨਾ ਕੋਈ,
ਖਵਰੇ ਕਿਥੇ ਰਹਿਮਤ ਹੋਈ,
ਉਹ ਸੀ ਰੂਪ ਇਲਾਹੀ ਨੀ।
ਹਾਲੇ ਤੀਕ ਨਾ ਮੁੜ ਕੇ ਆਇਆ
ਉਹ ਪ੍ਦੇਸੀ ਮਾਹੀ ਨੀ।

*ਐਲਨਾਬਾਦ*
*ਫੋਨ : 01698-222410*



Namdhari Elibrary NamdhariElibrary@gmail.com

# ਬਾਰਾਂ ਮਾਹ

—ਜੇ. ਕੇ. ਸੰਧੂ

ਚੜ੍ਹਿਆ ਚੇਤ ਤੇ ਕਹਿੰਦੇ ਬਸੰਤ ਆਈ,
ਸਾਡੇ ਲਈ ਕੀ ਆਈ ਬਸੰਤ ਮਾਹੀ।
ਨਾ ਮਰਨ ਤੇ ਨਾ ਉਹ ਜੀਊਣ ਨਾਰਾਂ,
ਮੁੜਕੇ ਆਏ ਨਾ ਜਿਨਾਂ ਦੇ ਕੰਤ ਮਾਹੀ।
ਅਖਾਂ ਹੰਝੂਆਂ ਵਿੱਚ ਨਹਾਉਣ ਹਰਦਮ,
ਹਾਸੇ ਬੁਲਾਂ ਤੋਂ ਹੋਏ ਉਡੰਤ ਮਾਹੀ।
ਲਖਾਂ ਪੀਰ ਫਕੀਰ ਧਿਆ ਵੇਖੇ,
ਮੁੜ ਨਾ ਆਏ ਪ੍ਰਦੇਸਾਂ ਤੋਂ ਸੰਤ ਮਾਹੀ।

ਚੇਤਰ ਲੰਘਿਆ ਰੋਂਦਿਆਂ ਧੋਂਦਿਆਂ ਦਾ,
ਆਇਆ ਮਾਹ ਵੈਸਾਖ ਉਦਾਸੀਆਂ ਦਾ।
ਨੀਰ ਅੱਖਾਂ ਦਾ ਚੂਸਿਆਂ ਹਉਕਿਆਂ ਨੇ,
ਹਾਲ ਤੱਕ ਆ ਰੂਹਾਂ ਪਿਆਸੀਆਂ ਦਾ।
ਦਿਨੇ ਚੈਨ ਨਾ ਰਾਤ ਨੂੰ ਸੌਣ ਅਖਾਂ,
ਚੇਤਾ ਆਉਂਦਾ ਪ੍ਰਦੇਸ ਦੇ ਵਾਸੀਆਂ ਦਾ।
ਕਦੋਂ ਆਵੇ ਤੇ ਆਣ ਕੇ ਗਲ ਲਾਵੇ,
ਜੋਰ ਕੋਈ ਨਾ ਕਾਨਾਂ ਵੇ ਦਾਸੀਆਂ ਦਾ।

ਜੇਠ ਤੱਪਦਾ ਭੱਠ ਦੇ ਵਾਂਗ ਚੜਿਆ,
ਖ਼ਿਹੋਂ ਤੀਰ ਕਲੇਜੇ ਵਿੱਚ ਵੱਜਿਆ ਏ।
ਨਾ ਕੋਈ ਚਿਠੀ ਨਾ ਖੱਤ ਨਾ ਆਪ ਆਇਆ,
ਬਦਲ ਦੁੱਖਾਂ ਦਾ ਸਿਰ ਤੇ ਗੱਜਿਆ ਏ।
ਤੂੰ ਤਾਂ ਛਡਕੇ ਤੁਰ ਗਿਉ ਕਰ ਜੇਰਾ,
ਸਾਨੂੰ ਮਾਰਦੀ ਜਗ ਦੀ ਲੱਜਿਆ ਏ।
ਕਿਹਨੇ ਮੋਹ ਲਿਆ, ਕਿਉ ਨਿਰਮੋਹੀ ਹੋਇਉਂ,
ਕੀਹਦੇ ਪਿਆਰ ਚ ਅਜੇ ਨਾ ਰਜਿਆ ਏ।

ਹਾੜ : ਹਾੜਦੇ ਹਾੜਦੇ ਹੜ ਚਲੇ,
ਅਜੇ ਤਕ ਤੂੰ ਵਾਗਾਂ ਨਾਂ ਮੋੜੀਆਂ ਵੇ।
ਤੇਰੇ ਦਿਲ 'ਚ ਪਤਾ ਨਹੀਂ ਕੀ ਆਈ,
ਪਰ ਅਸਾਂ ਤਾਂ ਆਸਾਂ ਨਾਂ ਤੋੜੀਆਂ ਵੇ।
ਗਾਈਆਂ ਚੁੱਕ ਕੇ ਬੁਥੀਆਂ ਵੇਂਹਦੀਆਂ ਨੀ,
ਰੋਣ ਵਿੱਚ ਤਬੇਲੇ ਦੇ ਘੋੜੀਆ ਵੇ।
ਕਿਥੇ ਨੇਹੋਂ ਜਾ ਲਾਇਆ ਪ੍ਰਦੇਸੀਆਂ ਵੇ।
ਕਿਥੇ ਤੇਂਦਾਂ ਪ੍ਰੀਤ ਦੀਆਂ ਜੋੜੀਆਂ ਵੇ।

ਸਉਣ : ਆ ਗਿਆ ਛਾਂ ਲੈ ਬਦਲਾਂ ਦੀ
ਸਾਡੇ ਦਿਲ ਨੂੰ ਰਤਾ ਨਾ ਚੈਣ ਮਾਹੀ।
ਬਦਲ ਗਜਦਾ ਏ ਸੀਨੇ ਵਜਦਾ ਏ,
ਸਲ ਤਿਖੇ ਕਲੇਜੇ ਵਿੱਚ ਪੈਣ ਮਾਹੀ।
ਦਿਨ ਬੀਤਦੇ ਨਹੀਂ ਵਿਯੋਗੀਆਂ ਦੇ,
ਅਜ਼ਲਾਂ ਤੀਕ ਹੋਈ ਲੰਮੀ ਰੈਣ ਮਾਹੀ।
ਆਜਾ ਕੋਲ ਸਾਡੇ, ਜਾਂ ਤੂੰ ਨਾਲ ਲੈਜਾ,
ਦੁਖ ਹੋਰ ਨਾ ਹੁੰਦਾ ਏ ਸਹਿਣ ਮਾਹੀ।

ਆਇਆ ਭਾਦਰੋਂ ਹੱਥ ਨਾ ਕੁਛ ਆਇਆ,
ਅਜੇ ਤੀਕ ਨਾ ਬੁਝੀ ਪਿਆਸ ਪੀਆ।
ਨੈਣ ਤਰਸਦੇ ਨੇ, ਨਾਲੇ ਵਰਸਦੇ ਨੇ,
ਤੇਰੀ ਦੀਦ ਦੀ ਲਗੀ ਏ ਆਸ ਪੀਆ।
ਸਈਆਂ ਕਢਣ ਕਸੀਦੇ ਤੇ ਗੀਤ ਗਾਵਣ,
ਸਾਡੇ ਕੁਛ ਵੀ ਆਉਂਦਾ ਨਾ ਰਾਸ ਪੀਆ।
ਤੇਰੇ ਸਾਹਮਣੇ ਝੋਲੀਆਂ ਅਡੀਆਂ ਨੇ,
ਪਾਦੇ ਖੈਰ ਨਾ ਕਰੀਂ ਨਿਰਾਸ ਪੀਆ।

ਅੱਸੂ ਬੀਤਦਾ ਵਾਂਗ ਨਿਤਾਣਿਆ ਦੇ,
ਸਾਡਾ ਕੋਈ ਵੀ ਚਲਦਾ ਜ਼ੋਰ ਨਾਹੀ।
ਤਨ ਸੁਕਿਆ ਬਾਲਣਾ ਵਾਂਗ ਹੋਇਆ,
ਜਿੰਦ ਤੜਫਦੀ ਗਮਾਂ ਵਿੱਚ ਰੋਹੜ ਨਾਹੀ।
ਹੁਣ ਤਾਂ ਬਾਗਾਂ ਦੇ ਨਾਲੋਂ ਬਹਾਰ ਰੁਸੀ।
ਪਾਉਂਦੇ ਪੈਲਾ ਵੀ ਦਿਸਦੇ ਮੋਰ ਨਾਹੀ।
ਕਾਹਨੂੰ ਭੁਲ ਗਿਉਂ ਵਾਂਗ ਭੁਲਕੜਾਂ ਦੇ,
ਅਸੀਂ ਤੇਰੇ ਹਾਂ ਦਾਤਿਆ ਹੋਰ ਨਾਹੀ।

ਕੱਤਕ ਮਾਹ ਸਿਆਲ ਦੀ ਰੁੱਤ ਆਈ,
ਰਾਤਾਂ ਕਾਲੀਆਂ ਬੜਾ ਡਰਾਉਂਦੀਆਂ ਨੇ।
ਮਾਰ ਮੁਕੀਆਂ ਕੁੱਟਾਂ ਕਲੇਜੜੇ ਨੂੰ,
ਯਾਦਾਂ ਤੇਰੀਆਂ ਜਦੋਂ ਸਤਾਉਂਦੀਆਂ ਨੇ।
ਕੌਣ ਦਏ ਦਿਲਾਸਾ ਤੇ ਕੋਣ ਪੁੰਛੇ,
ਜਿਹੜੇ ਅਥਰੂ ਅਖਾਂ ਵਰਸਾਉਂਦੀਆਂ ਨੇ।
ਬਹਿਣ ਸਖੀਆਂ ਹਾਰ ਸ਼ਿੰਗਾਰ ਕਰਕੇ,
ਸਾਡੇ ਮਨ ਨੂੰ ਮੂਲ ਨਾ ਭਾਉਂਦੀਆਂ ਨੇ।



Namdhari Elibrary NamdhariElibrary@gmail.com

ਮਘਰ ਆਇਆ ਕੀ ਦਿਲਾਂ ਦੇ ਭੇਤ ਖੋਲਾਂ
ਸਈਆਂ ਕੰਤ ਬਗੈਰ ਨਾ ਰਹਿੰਦੀਆਂ ਨੀ।
ਹੋਣ ਦੇਣ ਨਾ ਅਖਾਂ ਤੋਂ ਪਲ ਲਾਂਭੇ,
ਜਾਣ ਜਾਣ ਕੇ ਕੋਲ ਜਾ ਬਹਿੰਦੀਆਂ ਨੀ।
ਕੰਤ ਬਾਝ ਕੀ ਨਾਰ ਦਾ ਹੋਏ ਜੀਣਾ
ਹਡ ਸਾੜ ਕੇ ਗਲਾਂ ਇਹ ਕਹਿੰਦੀਆਂ ਨੀ।
ਚੋਟ ਲਾਉਣ ਕਲੇਜੇ ਤੇ ਮਾਰ ਤਾਹਨੇ,
ਮੂੰਹ ਅਡਿਆਂ ਮਖੀਆਂ ਪੈਂਦੀਆਂ ਨੀ।

ਪੋਹ ਪੋਂਹਦਾ ਨਾ ਬਾਝ ਪਿਆਰਿਆਂ ਦੇ,
ਹੁਣ ਤਾਂ ਜੀਵਣਾ ਬੜਾ ਮੁਹਾਲ ਹੋਇਆ।
ਖੌਰੇ ਤੂੰ ਕਿਹੜੇ ਕੰਮਾਂ ਵਿਚ ਰਾਜ਼ੀ,
ਵੇਖ ਆਣਕੇ ਸਾਡਾ ਕੀ ਹਾਲ ਹੋਇਆ।
ਝਬਦੇ ਆਣ ਦੀ ਗਲ ਤੂੰ ਕਰ ਗਿਆ ਸੈਂ
ਅਜੇ ਤੱਕ ਨਾ ਹਲ ਸਵਾਲ ਹੋਇਆ।
ਰਬ ਕਰੇ ਨਾ ਕਿਸੇ ਦੇ ਨਾਲ ਹੋਵੇ,
ਜਿਹੜਾ ਅਸਾਂ ਗਰੀਬਾਂ ਦੇ ਨਾਲ ਹੋਇਆ।

ਮਾਘ ਮਾਘੀ ਨੁਹਾਉਣ ਨੂੰ ਜਾਣ ਲੋਕੀਂ,
ਸਾਡੀ ਮਾਘੀ ਸੀ ਚਰਨਾਂ ਦੀ ਧੂੜ ਅੰਦਰ।
ਅਸਾਂ ਸੱਚ ਅੰਦਰ ਤਾਰੀ ਲਾਵਣੀ ਸੀ,
ਲੋਕ ਲਾਂਵਦੇ ਨੇ ਗੋਤੇ ਕੂੜ ਅੰਦਰ।
ਜਦੋਂ ਆਏਂਗਾ ਮਾਘੀ ਮਨਾਂ ਲਵਾਂਗੇ,
ਅਜੇ ਆਉਂਦੀ ਨਾਂ ਗਲ ਕੋਈ ਮੂੜ ਅੰਦਰ।
ਜਦੋਂ ਆਏਂਗਾ ਮਾਨ-ਸਰੋਵਰਾ ਵੇ,
ਫੁਲੇ ਫਿਰਾਂਗੇ ਅਸੀਂ ਗਰੂਰ ਅੰਦਰ।

ਫਗਣ ਆ ਗਿਆ ਹੋਲੀ ਨੂੰ ਨਾਲ ਲੈ ਕੇ,
ਆਇਆ ਰੰਗਾਂ ਦੇ ਵਿੱਚ ਗੁਲਾਲ ਭਰਕੇ।
ਲੋਕ ਨਚਦੇ ਭੰਗੜੇ ਪਾਉਣ ਮਿਲਕੇ,
ਤਾਲ ਬੰਨਦੇ ਤਾਲ ਵਿੱਚ ਤਾਲ ਭਰਕੇ।
ਪਰ ਅਸਾਂ ਲਈ ਸਭੇ ਹੀ ਰੰਗ ਫਿੱਕੇ,
ਅਸਾਂ ਪੀ ਲਿਆ ਸਬਰ ਦਾ ਬਾਲ ਭਰਕੇ।
"ਜੇ.ਕੇ. ਸੰਧੂ" ਜਾਂ ਆਜਾ ਜਾਂ ਕੋਲ ਲੈ ਜਾ,
ਜਾਂ ਤੂੰ ਰਖ ਲੈ ਰਹਿਮਤਾਂ ਨਾਲ ਭਰਕੇ।

*—ਜਗੀਰ ਕੌਰ ਸੰਧੂ*
*ਐਲਨਾਬਾਦ*

# ਆਓ ਸਾਰੇ ਮਿਲ ਕੇ ਸਮਾਜ ਨੂੰ ਸੁਧਾਰੀਏ

*—ਕਰਨੈਲ ਸਿੰਘ ਅਸਪਾਲ, ਕਰੀਵਾਲਾ*

ਆਓ ਸਾਰੇ ਮਿਲ ਕੇ ਸਮਾਜ ਨੂੰ ਸੁਧਾਰੀਏ
ਜੰਮਣ ਤੋਂ ਪਹਿਲਾਂ ਨੰਨੀ ਬੱਚੀ ਨੂੰ ਨਾ ਮਾਰੀਏ।

ਖੋਹਰੇ ਲਾਉਣੀ ਬੱਚੀਆਂ ਸੀ ਅੰਬਰੀ ਉਡਾਰੀਆਂ,
ਉਡਣ ਤੋਂ ਪਹਿਲਾਂ ਖੰਬ ਕੱਟਤੇ ਸ਼ਿਕਾਰੀਆਂ।
ਵਾਂਦੀਆਂ ਬਾਰੇ ਕੁਝ ਸੋਚੀਏ ਵਿਚਾਰੀਏ,
ਆਓ ਸਾਰੇ ਮਿਲ ਕੇ ਸਮਾਜ ਨੂੰ ਸੁਧਾਰੀਏ।

ਅਣਜੰਮੀ ਬੱਚੀ ਦੇ ਜੋ ਬਣੇ ਹਤਿਆਰੇ ਨੇ,
ਪਾਪੀ ਉਹ ਦਰਿੰਦੇ ਉਹ ਗੁਨਾਹ ਗਾਰ ਭਾਰੇ ਨੇ।
ਬੱਚੀਆਂ ਦੇ ਕਾਤਲ ਕਟਹਰੇ 'ਚ ਖਲਾਰੀਏ,
ਆਓ ਸਾਰੇ ਮਿਲ ਕੇ ਸਮਾਜ ਨੂੰ ਸੁਧਾਰੀਏ।

ਲੜਕੀ ਦਾ ਦਰਜਾ ਕੀ ਪੁੱਤਰਾਂ ਸਮਾਨ ਨਹੀਂ,
ਮਾਤਾ ਵਾਲਾ ਰੁਤਬਾ ਕੀ ਜੱਗ ਤੇ ਮਹਾਨ ਨਹੀਂ।
ਰਾਜਿਆਂ ਦੀ ਜਣਨੀ ਨੂੰ ਸਦਾ ਸਤਿਕਾਰੀਏ,
ਆਓ ਸਾਰੇ ਮਿਲ ਕੇ ਸਮਾਜ ਨੂੰ ਸੁਧਾਰੀਏ।

ਖ਼ੈਰ ਸਦਾ ਮਾਪਿਆਂ ਦੀ ਮੰਗਦੀ ਹੀ ਧੀ ਏ,
ਆਂਦਰਾਂ ਦਾ ਸਾਕ ਭਲਾ ਏਦੂੰ ਵਧ ਕੀ, ਏ।
"ਲੋਕਾਂ ਇਹਨਾਂ ਬੱਚੀਆਂ ਦਾ ਜੀਵਨ ਸਵਾਰੀਏ,
ਆਓ ਸਾਰੇ ਮਿਲਕੇ ਸਮਾਜ ਨੂੰ ਸੁਧਾਰੀਏ।

ਮੁੰਡੇ ਦਾ ਹੈ ਮੁੱਲ ਦੇਣਾ ਪੈਂਦਾ ਧੀ ਦੇ ਬਾਪ ਨੂੰ,
ਲੋਕੋ ਇਹਨੂੰ ਰੋਕੋ ਭੈੜੇ ਦਾਜ ਦੇ ਸਰਾਪ ਨੂੰ।
ਤੇਲ ਪਾਕੇ ਮਿੱਟੀ ਦਾ ਕਿਉਂ ਨੂੰਹ ਧੀ ਨੂੰ ਸਾੜੀਏ,
ਆਓ ਸਾਰੇ ਮਿਲਕੇ ਸਮਾਜ ਨੂੰ ਸੁਧਾਰੀਏ।

ਹੋਰ ਵੀ ਸਮਾਜ ਤੇ ਹਨੇਰੀਆਂ ਨੇ ਝੱਲੀਆਂ,
ਇਜ਼ਤਾਂ ਮਾਸੂਮਾਂ ਦੀਆਂ ਘੱਟੇ ਕੋਡੀ ਰੁਲੀਆਂ।
ਅਸਪਾਲ ਗੁੰਚੇ ਨਾ ਤੋੜ ਕੇ ਲਤਾੜੀਏ,
ਆਓ ਸਾਰੇ ਮਿਲ ਕੇ ਸਮਾਜ ਨੂੰ ਸੁਧਾਰੀਏ।

## ਰੁਬਾਈਆਂ / *ਕਰਨੈਲ ਸਿੰਘ ਅਸਪਾਲ*

ਧੀਆਂ ਜੰਮੀਆਂ ਸੋਗ ਮਨਾਉਂਦੇ ਇਹ ਪੱਥਰ ਕਿਉਂ ਹੋਈਆਂ ?
ਭੈੜੇ ਦਾਜ ਦੀ ਭੱਠੀ ਅੰਦਰ ਕਈ ਸੜ ਬਲ ਕੇ ਮੋਈਆਂ!
ਕਈਆਂ ਨੂੰ ਤਾਂ ਜਨਮ ਤੋਂ ਪਹਿਲਾ ਮਾਰ ਮੁਕਾਇਆ "ਲੋਕਾਂ
ਆਪਣੇ ਹੱਥੀਂ ਆਪਣੀਆਂ ਧੀਆਂ, ਆਪਣੇ ਕੋਲੋਂ ਖੋਈਆਂ"

-o-

ਫੁੱਲ ਕਿਸੇ ਤੋਂ ਕੁਝ ਨਾ ਲੈਂਦੇ, ਪਰ ਇਹ ਮੈਹਕਾਂ ਵੰਡਣ
ਰੰਗ ਵਿਹੂਣੀ ਦੁਨੀਆ ਨੂੰ ਇਹ ਆਪਣੇ ਰੰਗ ਵਿੱਚ ਰੰਗਣ,
ਕਿਸੇ ਦੇਂ ਹੱਥ ਵਿੱਚ, ਕਿਸੇ ਦੇ ਗਲ੍ਹ ਵਿੱਚ ਕਿਸੇ ਦੇ ਉਪਰ ਟਿਕਦੇ,
ਉਹ ਤਾਂ ਆਪਣਾ ਫਰਜ਼ ਨਿਭਾਉਂਦੇ, ਪਰ ਮੇਰੇ ਜਿਹੇ ਕਈ ਸੰਗਣ,



Namdhari Elibrary NamdhariElibrary@gmail.com

# ਮਲੇਰਕੋਟਲਾ ਦੇ ਸ਼ਹੀਦਾਂ ਦੀ ਵਾਰ

—ਸਵਰਨ ਸਿੰਘ 'ਸਨੇਹੀ'

'ਠਾਰਾਂ ਸੌ ਬਹੱਤਰੇ, ਮਾਘੀ ਜਦ ਆਈ।
ਕੂਕਿਆਂ ਤੇ ਸਰਕਾਰ ਨੇ, ਪਾਬੰਦੀ ਲਾਈ।
"ਨੀਅਤ ਮੰਦੀ ਤੁਸਾਂ ਦੀ, ਸਾਨੂੰ ਦਿਸ ਆਈ।
ਨਹੀਂ ਮਨਾਉਣੀ ਮੁਕਤਸਰ, ਵਿਚ ਮਾਘੀ ਭਾਈ।"
ਸਿਖਾਂ ਤਕ ਸਤਿਗੁਰਾਂ ਨੇ, ਇਹ ਗੱਲ ਪੁਚਾਈ।
ਮਾਘੀ ਭੈਣੀ ਸਾਹਿਬ ਵਿੱਚ, ਉਹ ਚਾਹੁਣ ਮਨਾਈ।

ਹੁਕਮ ਸੁਣ ਸਤਿਗੁਰਾਂ ਦਾ, ਸਿਖ ਜੱਗ ਉਮਡਾਇਆ।
ਅੰਮ੍ਰਿਤ ਵੇਲੇ 'ਵਾਰ' ਦਾ, ਦੀਵਾਨ ਸਜਾਇਆ।
ਆਇਆ ਸਿੰਘ ਦੁਰੇਡਿਉਂ, ਡਾਢਾ ਘਬਰਾਇਆ।
ਗੁਰਮੁਖ ਸਿੰਘ ਫਰਵਾਹੀ, ਨਾਂ ਥਾਂ ਸੁਣਾਇਆ।
ਵਿਚ ਤਹਿਸੀਲੇ ਮਾਮਲਾ, ਸੀ ਤਾਰਨ ਆਇਆ।
ਭੋਗ ਪੈਣ ਤੇ ਵਾਰ ਦਾ, ਉਸ ਇੰਜ ਸੁਣਾਇਆ:
"ਵਿਚ ਕੋਟਲੇ 'ਰਾਈਂ ਨੇ, ਹੈ ਕਹਿਰ ਕਮਾਇਆ।

"ਬੈਠਾ ਉਤੇ ਬਲਦ ਦੇ, ਉਹ ਕਰਮਾਂ ਮਾਰਾ।
ਭਾਰ ਵੀ ਉਤੇ ਲੱਦਿਆ, ਸਬਜ਼ੀ ਦਾ ਸਾਰਾ।
ਮਾੜਾ ਬਹੁਤ ਸੀ ਬਲਦ ਉਹ, ਕੀ ਕਰਦਾ ਚਾਰਾ ?
ਡਿਗਦਾ ਜਾਵੇ ਭਾਰ ਨਾਲ, ਮਰ ਰਿਹਾ ਵਿਚਾਰਾ।
ਉਤਰੇ ਨਾ ਉਹ ਬਲਦ ਤੋਂ, ਨਾ ਦਏ ਸਹਾਰਾ।

"ਤੱਕ ਦੁਰਦਸ਼ਾ ਬਲਦ ਦੀ, ਗੈਰਤ ਜੋ ਆਈ।
ਜਾ ਕੇ ਉਸ ਚੰਡਾਲ ਕੋਲ, ਮੈਂ ਬਿਨੈ ਅਲਾਈ।
'ਵੀਰਾ! ਉਤਰ ਬਲਦ ਤੋਂ, ਨਾ ਕਰ ਮਨ ਆਈ।
ਭਾਰ ਹੇਠ ਉਹ ਦੁਖੀ ਹੈ, ਪਾ ਰਿਹਾ ਦੁਹਾਈ।
ਮੰਨ ਖੁਦਾ ਦਾ ਵਾਸਤਾ, ਨਾ ਕਰ ਕਰੜਾਈ।'

"ਮੰਨੀ ਨਾ ਗੱਲ ਉਸ ਨੇ, ਆਕੜ ਸੀ ਭਾਰੀ।
ਰੋਹ-ਰੱਤਾ ਉਸ ਹੋਇ ਕੇ, ਗੱਲ ਕੀਤੀ ਖਾਰੀ।
"ਲੈ ਸਿੱਖਾ ਅੱਜ ਆ ਗਈ, ਹੈ ਇਸਦੀ ਵਾਰੀ।
ਨਾਲ ਮਜ਼ੇ ਦੇ ਪੱਕੇਗੀ, ਇਹਦੀ ਤਰਕਾਰੀ।"
ਜ਼ਿਬਹ ਕਰਨ ਚਾਹ ਬਲਦ ਉਹ, ਪਾਪੀ ਬੁਰਿਆਰੀ।
ਹੱਤਿਆ ਤੱਕ ਇਹ ਦਿਲ ਉਤੇ, ਫਿਰ ਫਿਰ ਗਈ ਆਰੀ।"

ਸੁਣੀ ਗੱਲ ਮਸਤਾਨਿਆਂ, ਵਿੱਚ ਰੋਹ ਦੇ ਆਏ।
"ਸੋਧਣਾ ਏ ਅੱਜ ਕੋਟਲਾ," ਜੈਕਾਰੇ ਲਾਏ।
ਇੰਦ ਕੌਰ ਹੰਢਿਆਏ ਦੀ, ਕੋਠੇ ਚੜ੍ਹ ਜਾਏ।
ਨਾਲੇ ਪੱਲੂ ਫੇਰਦੀ, ਬੋਲ ਉੱਚੀ ਸੁਣਾਏ:
'ਧਰਮ-ਜਹਾਜ਼ ਤਿਆਰ ਹੈ, ਝੱਬ ਚੜ੍ਹ ਜਾਉ ਆਇ।'
ਸੌ ਤੋਂ ਉਪਰ ਸਿੰਘ ਹੋਰ, ਜੁੜ ਆ ਹਰਖਾਏ।
ਭੋਗ ਮੇਲੇ ਦਾ ਪੈਂਦਿਆਂ, ਉਨ੍ਹਾਂ ਚਾਲੇ ਪਾਏ।
ਰੋਕਿਆ ਬਹੁਤਾ ਸਤਿਗੁਰਾਂ, ਨਾ ਹਟੇ ਹਟਾਏ।
ਹੀਰਾ, ਲਹਿਣਾ ਸਿੰਘ ਦੁਇ, ਜਥੇਦਾਰ ਬਣਾਏ।

ਰੱਬੋਂ ਪਿੰਡ ਵਿੱਚ ਪੁਜ ਕੇ, ਉਹ ਕਰਨ ਬਸੇਰਾ।
ਫੇਰ ਤੁਰੇ ਮਲੌਦ ਨੂੰ, ਸੀ ਮੂੰਹ ਹਨੇਰਾ।
ਬਦਨ ਸਿੰਘ ਨੂੰ ਆਖਿਆ, 'ਜੋ ਅਸਲਾ ਤੇਰਾ।
ਦੇਹ ਅਸਾਨੂੰ ਅਜ ਫਿਰ, ਨ ਪਾਈਏ ਫੇਰਾ।'
ਦਿਤਾ ਜਦੋਂ ਜੁਆਬ ਓਸ, ਉਨ੍ਹਾਂ ਲੁੱਟਿਆ ਡੇਰਾ।
ਨਾਲੇ ਉਹਨੂੰ ਸਾਜਦੇ, ਨੇ ਚਾਹ ਬਥੇਰਾ।
ਜੜਿਆ ਟਕੂਆ ਇੰਦ ਕੌਰ, ਕਰ ਕ੍ਰੋਧ ਵਧੇਰਾ।
ਵੱਢਿਆ ਮੁਣਸ਼ੀ ਨੌਕਰਾਂ, ਨੂੰ ਪਾ ਕੇ ਘੇਰਾ।

ਵਿਚ ਮਲੌਦ ਦੇ ਹੋਈ ਜਦ, ਘਮਸਾਣ ਲੜਾਈ।
ਦੁਨਾਲੀ ਇਕ ਬੰਦੂਕ ਤੇ, ਤਲਵਾਰ ਥਿਆਈ।
ਰਹਿ ਗਏ ਘੋੜੇ ਤਿੰਨ ਹੀ, ਸਿੰਘਾਂ ਕੋਲ ਭਾਈ।
ਹੋਏ ਸਿੰਘ ਸ਼ਹੀਦ ਦੋ, ਵਿਚ ਏਸ ਲੜਾਈ।
ਕੋਟਲੇ ਦੇ ਵਲ ਫੌਜ ਇਹ, ਫਿਰ ਕਰਦੀ ਧਾਈ।

ਕਾਵਨ ਲਿਖ ਲੁਧਿਆਣਿਓਂ, ਹੈ ਸੀ ਭਿਜਵਾਇਆ:
"ਕੂਕਿਆਂ ਧਾਵਾ ਬੋਲਣੇ ਦਾ, ਹੈ ਮਨ ਬਣਾਇਆ।
ਰਾਖੀ ਕਰਨ ਰਿਆਸਤੀ, ਜਿਨ੍ਹਾਂ ਜ਼ਿਮਾ ਚਾਇਆ।
ਪੇਸ਼ਗੀ ਤੇ ਚਿਤਾਵਨੀ, ਮੈਂ ਫਰਜ਼ ਨਿਭਾਇਆ।"
ਸਿੰਘਾਂ ਪੁਜ ਕੇ ਕੋਟਲੇ ਹੱਥ ਖੂਬ ਦਿਖਾਇਆ।
ਅਸਲਾ ਖਾਨਾ ਭੰਨਿਆਂ; ਕੁਛ ਨਾ ਥਿਆਇਆ।
ਪਤਾ ਪੁਲਸ ਨੂੰ ਲੱਗਿਆ, ਅਹਿਮਦ ਖਾਂ ਧਾਇਆ।
ਨਾਲ ਸਿੰਘਾਂ ਦੇ ਉਸ ਨੇ, ਉਠ ਮੱਥਾ ਲਾਇਆ।
ਹੀਰਾ ਸਿੰਘ ਕ੍ਰਿਪਾਨ ਖਿਚ, ਸਿਰ ਵੱਢ ਵਗਾਹਿਆ।
ਰਣ ਦੀ ਸੇਧੇ ਜਥੇ ਨੇ, ਚਾਲਾ ਫਿਰ ਪਾਇਆ।



Namdhari Elibrary NamdhariElibrary@gmail.com

ਇਕ ਪਠਾਨ ਸਮੁੰਦ ਖਾਂ, ਬਹੁ ਗੁੱਸਾ ਖਾ ਕੇ।
ਸਿੰਘਾਂ ਨੂੰ ਵੰਗਾਰਿਆ, ਚੜ੍ਹ ਪਿਛੋਂ ਧਾ ਕੇ।
"ਜਾਇਓ ਕੱਫਾਂ ਵਾਲਿਓ, ਨਾ ਅੱਖ ਬਚਾ ਕੇ।
ਸੁਕਾ ਗਿਆ ਪਠਾਣ ਤੋਂ, ਕੋ ਮੱਥਾ ਲਾ ਕੇ।
ਵੇਖੋ ਹੱਥ ਪਠਾਣ ਦੇ, ਜਰਾ ਜੁੱਧ ਮਚਾ ਕੇ।"
ਰੁਕ ਗਿਆ ਹੀਰਾ ਸਿੰਘ ਥਾਂ, ਤਦ ਅਣਖ 'ਚ ਆ ਕੇ।

ਹੀਰਾ ਸਿੰਘ ਪਠਾਣ ਤੋਂ, ਜਾਂ ਸੁਣਿਆ ਤਾਅਨਾ।
ਚਾਉ ਚੜ੍ਹ ਗਿਆ ਓਸ ਨੂੰ, ਚਿੱਤ ਵਿੱਚ ਬਿਗਸਾਨਾ।
ਕਹਿੰਦਾ "ਕਰ ਲੈ ਵਾਰ ਤੂੰ, ਪਹਿਲਾਂ ਹੀ ਖਾਨਾ।
ਨਿਤਰਿਆ ਕੋਈ ਤਾਂ ਸੂਰਮਾ, ਹੱਥ ਚਹੇ ਦਿਖਾਣਾ।
ਸਾਂਝਾਂ ਵਾਰੀ ਫੇਰ ਮੈਂ, ਗੱਲ ਹੈ ਮਰਦਾਨਾ।"

ਜੁੱਟ ਪਏ ਫਿਰ ਮੈਦਾਨ ਵਿੱਚ, ਸਿੰਘ ਖਾਨ ਇਕੱਲੇ।
ਕੀਤਾ ਵਾਰ ਪਠਾਣ ਨੇ, ਸਿੰਘ ਗੁੱਟ ਤੇ ਝੱਲੇ।
ਸਿਘ ਬਚ ਗਿਆ ਵਾਰ ਤੋਂ, ਗੁੱਟ ਡਿਗ ਪਿਆ ਥੱਲੇ।
ਹੀਰਾ ਸਿੰਘ ਤਦ ਸੂਰਮਾ, ਨਿਜ ਵਾਰੀ ਮੱਲੇ।
ਸੁਟਿਆ ਧਰਤ ਸਮੁੰਦ ਖਾਂ, ਵੱਢ ਪਹਿਲੇ ਹੱਲੇ।
ਰਿੜ੍ਹਿਆ ਸਿਰ ਹਦਵਾਣੀਆ, ਜਿਉਂ ਪਹੀਆ ਚੱਲੇ।
ਜਥਾ ਅਗੇ ਤੁਰ ਪਿਆ, ਰੜ ਪਿੰਡ ਦੇ ਵੱਲੇ।

ਰੜ ਵਿਚ ਆ ਕੇ ਜਥੇ ਨੇ, ਕਰ ਲਏ ਉਤਾਰੇ।
ਹੀਰਾ ਸਿੰਘ ਫਿਰ ਤੇਲ ਵਿੱਚ, ਟੁੰਡ ਅਪਣਾ ਸਾੜੇ।
ਸਭਨਾਂ ਤਾਈਂ ਜੋੜ ਕੇ, ਸਰਦਾਰ ਪੁਕਾਰੇ:
"ਬਾਪੂ ਨੇ ਜੋ ਆਖਿਆ, ਫੁੱਲ ਉਸ ਤੇ ਚਾੜ੍ਹੇ।
ਵਾਰਨ ਦੇ ਸਿਰ ਕੌਮ ਤੋਂ, ਪ੍ਰਣ ਅਸੀਂ ਨੇ ਧਾਰੇ।
ਹੁਣ ਵੀ ਤੁਰ ਜਾਇ ਘਰ ਜਿਸ, ਹਨ ਪ੍ਰਾਣ ਪਿਆਰੇ।
ਛੁਟੀ ਮਿਲੀ ਤੇ ਸਿੰਘ ਕੁਛ, ਹੋ ਗਏ ਨਿਆਰੇ।
ਪਿਛੇ ਬਚੇ ਅਠਾਹਠ ਸੀ, ਕਈ ਫੱਟੜ ਭਾਰੇ।
ਸਿੰਘਣੀਆਂ ਦੋ ਨਾਲ ਸਨ, ਵੀਰਾਂ ਤੋਂ ਵਾਰੇ।

ਇੰਨੇ ਚਿਰ ਵਿੱਚ ਰੱਬ ਨੇ, ਇਹ ਖੇਲੁ ਰਚਾਇਆ।
ਨਾਇਬ ਨਾਜ਼ਿਮ ਨਿਆਜ਼ ਜੁ, ਇਧਰ ਭਿਜਵਾਇਆ।
ਸਿੰਘਾਂ ਉਸ ਨੂੰ ਛੇੜਿਆ, ਨਾ ਹੀ ਧਮਕਾਇਆ।
ਆਪਾ ਉਸ ਨੂੰ ਸੌਂਪਿਆ, ਮੁੱਦਾ ਸਮਝਾਇਆ।
ਸ਼ੇਰਪੁਰੇ ਪੁਜ ਜਥਾ ਉਸ, ਵਿੱਚ ਗੜ੍ਹ ਡਕਾਇਆ।

ਡੀ.ਸੀ. ਜੋ ਲੁਧਿਆਣੀਆ, ਕਾਵਨ ਅਖਵਾਏ।
ਬਿੱਲਿਆਂ ਦੀ ਸਰਕਾਰ ਦਾ ਉਹ ਪੈਂਚ ਸਦਾਏ।
"ਅੱਜ ਜਾਣਾ ਮੈਂ ਕੋਟਲੇ," ਉਹ ਹੁਕਮ ਸੁਣਾਏ।

"ਜਿਨ੍ਹਾਂ ਕੂਕਿਆਂ ਕੋਟਲੇ ਹਥਿਆਰ ਚਲਾਏ।
ਨਾਇਬ ਨਾਜ਼ਿਮ ਅਲੀ ਨੇ, ਫੜ ਉਥੇ ਘਲਾਏ।
ਫੂਲਕਿਆਂ ਦੇ ਰਾਜਿਆਂ, ਨੂੰ ਖਤ ਲਿਖਵਾਏ।
ਤੋਪਾਂ ਫੌਜਾਂ ਕੋਟਲੇ, ਦੇਵੋ ਪਹੁੰਚਾਇ।

ਵਿਚ ਕੋਟਲੇ ਪਹੁੰਚ ਕੇ, ਗੱਲ ਸੁਣ ਕੇ ਸਾਰੀ।
ਦਿਲ ਉਹਦਾ ਇਉਂ ਦੁਖਿਆ, ਜਿਉਂ ਵੱਢਿਆ ਆਰੀ।
ਹੋਈ ਬਗਾਵਤ ਜਿਲੇ ਵਿੱਚ, ਮੱਤ ਗਈ ਸੁ ਮਾਰੀ।
ਆਗਿਆ ਲਈ ਨਾ ਕਿਸੇ ਤੋਂ, ਨਾ ਗੱਲ ਵਿਚਾਰੀ।
ਤੋਪਾਂ ਨਾਲ ਉਡਾਉਣ ਦੀ ਉਸ ਨੀਅਤ ਧਾਰੀ।
ਪੂਰੀਆਂ ਕਰ ਨਾ ਸਕਿਆ, ਮਿਸਲਾਂ ਸਰਕਾਰੀ।

ਕਮਿਸ਼ਨਰ ਫੋਰਸਿੱਥ ਜੋ, ਅੰਬਾਲੇ ਵਾਲਾ।
ਸੁਣਦਿਆਂ ਸਾਰ ਵਿਉਂਤ ਇਹ, ਉਸ ਪੈ ਗਿਆ ਪਾਲਾ।
ਕਾਵਨ ਨੂੰ ਉਸ ਲਿਖਿਆ, "ਨਾ ਵਗ ਇਉਂ ਕਾਹਲਾ।
ਕਾਹਲੀ ਅਗੇ ਟੋਏ ਨੇ, ਤੇ ਖਤਰਾ ਬਾਹਲਾ।
ਤੋਪਾਂ ਨਾਲ ਉਡਾਉਣ ਦਾ, ਕੰਮ ਬਹੁ ਕੁਚਾਲਾ।
ਲਿਖ ਭੇਜ ਝੱਬ ਮਾਮਲਾ, ਸਭ ਸਣੇ ਹਵਾਲਾ।
ਦੰਡ ਦਿਆਂ ਫਿਰ ਆਪ ਮੈਂ, ਜਿਉਂ ਨਿਆਂ ਦਾ ਚਾਲਾ।

ਕਾਵਨ ਬੌਰਾ ਹੋ ਗਿਆ, ਕ੍ਰੋਧ ਅਗ 'ਚ ਸੜਿਆ।
ਪਾਰਾ ਉਸ ਦਿਮਾਗ ਦਾ, ਉਤੇ ਬਹੁ ਚੜ੍ਹਿਆ।
ਧੌਣ ਵਿਚ ਹੰਕਾਰ ਦਾ, ਕੀਲਾ ਵੀ ਅੜਿਆ।
ਲਾਲਚ ਨਾਲ ਮਰਾਤਬੇ, ਦਾ ਸਿਰ ਆ ਵੜਿਆ।
ਛਿਕੇ ਟੰਗ ਕਾਨੂੰਨ ਹੁਣ, ਆਪੇ ਚੁਕ ਘੜਿਆ।
ਰੋਕਿਆ ਜਿਧਰੋਂ ਫੋਰਸਿਥ, ਰਸਤਾ ਉਹ ਫੜਿਆ।

ਵਿਚ ਪਰੇਡ ਮੈਦਾਨ ਦੇ, ਰੂਹਾਂ ਆਈਆਂ।
ਕਰਨੀ ਕਰ ਕੇ ਖਟੀਆਂ, ਜਿਨ੍ਹਾਂ ਵਡਿਆਈਆਂ।
ਤੋਪਾਂ ਨੌਂ ਵਿਚ ਪਲਾਂ ਦੇ, ਉਥੇ ਗਡਵਾਈਆਂ।
ਬਿੱਲੇ ਭਗਤਾਂ ਸਿਖਾਂ ਨੇ, ਸਣ ਕੁਮਕ ਘਲਾਈਆਂ।
ਕਾਵਨ ਲੱਗਾ ਕਰਨ ਫੇਰ, ਅੱਤਾਂ ਮਨ ਭਾਈਆਂ।

ਦਿਨ ਸਤਾਰਾਂ ਜਨਵਰੀ, ਚੜ੍ਹਿਆ ਹਤਿਆਰਾ।
ਸਿੰਘ ਸੌਂਹੇ ਤਕ ਮੌਤ ਨੂੰ, ਛੱਡਣ ਜੈਕਾਰਾ।
ਜਾਪੇ ਸਨਮੁਖ ਖੁਲ੍ਹਿਆ ਮੁਕਤੀ ਦਾ ਬਾਰਾ।
ਨੂਰ ਚਮਕਦਾ ਚਿਹਰਿਆਂ, ਉੱਜਲ ਦੀਦਾਰਾ।
ਜੀਵਨ ਕਰਦੇ ਜ਼ਰਾ ਨਾ, ਅਦਰਸ਼ੋਂ ਪਿਆਰਾ।
ਗੱਜਣ ਵਾਂਗੁ ਸ਼ੇਰ ਦੇ, ਹੈ ਘੋਲ ਕਰਾਰਾ।



Namdhari Elibrary NamdhariElibrary@gmail.com

ਹੈ ਸੀ ਸਿੰਘ ਵਰਿਆਮ ਦੀ, ਕੁਛ ਘੱਟ ਲੰਬਾਈ।
ਤੋਪਾਂ ਚੱਲਣ ਦੇਖ ਕੇ, ਡਰ ਗਈ ਉਸ ਮਾਈ।
ਦੂਰੋਂ ਉਹ ਪਟਿਆਲੀਏ, ਦਾ ਲੱਗਦਾ ਭਾਈ।
ਕੋਲ ਤੋਪਚੀ ਜਾਇ ਕੇ, ਮਾਂ ਹੈ ਲਲ੍ਹਿਆਈ:
"ਪੁੱਤ ਮਿਰੇ ਨੂੰ ਵੀਰ ਵੇ, ਲੈ ਕਿਵੇਂ ਬਚਾਈ।

ਜਦੋਂ ਫੇਰ ਇਸ ਸਿੰਘ ਦੀ, ਵਾਰੀ ਆ ਜਾਏ।
ਤੁਰਤ ਸਿਆਣਾ ਤੋਪਚੀ, ਇਹ ਗੱਲ ਅਲਾਏ।
ਤੋਪ ਨਿਸ਼ਾਨੇ ਵਿੱਚ ਨਹੀਂ, ਇਹ ਦੋਸ਼ੀ ਆਏ।"
ਤੁਰਤ ਜਦੋਂ ਵਰਿਆਮ ਸਿੰਘ, ਇਹ ਬਣਤ ਬਣਾਏ।
ਜੋੜ ਕੇ ਇਟਾਂ ਰੋੜਿਆਂ, ਉਪਰ ਖੜ੍ਹ ਜਾਏ।
ਸੂਰਾ ਸਨਮੁਖ ਮੌਤ ਦੇ, ਹੱਸ ਸੀਨਾ ਡਾਹੇ।
ਉਡਿਆ ਵਲ ਆਕਾਸ਼ ਦੇ, ਗੁਰਪੁਰੀ ਸਿਧਾਏ।

ਬਿਸ਼ਨ ਸਿੰਘ ਤਕ ਮੇਮ ਦਾ, ਬਹੁ ਦਿਲ ਘਬਰਾਇਆ।
"ਬਾਲ ਮਾਸੂਮ ਜਾਪਦਾ, ਪਤਿ ਤਦੀਂ ਸੁਣਾਇਆ।
ਇਸ ਦਾ ਕੋਈ ਕਸੂਰ ਨ, ਫਸਿਆ ਜੁ ਆਇਆ।
ਛੱਡੋ ਇਸ ਮਾਸੂਮ ਨੂੰ, ਮੈਂ ਤਰਲਾ ਪਾਇਆ।"
ਕਾਵਨ ਕਿਹਾ ਮੇਮ ਨੂੰ, "ਸੁਣ ਗੱਲ ਸਬਾਇਆ।
"ਰਾਮ ਸਿੰਘ ਦੀ ਸਿਖੀ ਤੋਂ, ਹੈ ਜਿ ਪਛਤਾਇਆ।
ਤਾਂ ਮੈਂ ਛੱਡਾਂ ਏਸ ਨੂੰ ਹੈ ਸਾਫ ਸੁਣਾਇਆ।"

ਬਿਸ਼ਨ ਸਿੰਘ ਨੂੰ ਮੇਮ ਨੇ, ਫਿਰ ਸੱਦ, ਸੁਣਾਇਆ।
"ਮਾਫੀ ਮੰਗ ਲੈ ਮੁੰਡਿਆ, ਕਹੁ ਮੈਂ ਪਛਤਾਇਆ।"
ਉੱਤਰ ਵਿੱਚ ਓਹ ਥਿੜਕਿਆ, ਨ ਹੀ ਘਬਰਾਇਆ।
"ਸੁਣੋ ਕੰਨ ਵਿੱਚ ਸਾਹਿਬ ਜੀ, ਜੋ ਕਰਦਾ ਦਾਇਆ।"
ਕਾਵਨ ਕਰਦਾ ਕੰਨ ਜਾਂ, ਸੂਰਾ ਗੁਰਰਾਇਆ।
ਦਾੜ੍ਹੀ ਫੜਦਾ ਓਸ ਦੀ, ਭੁੰਜੇ ਪਟਕਾਇਆ।

ਕੁੱਦ ਪਏ ਪਟਿਆਲੀਏ, ਬੁਚੜ ਬਰੜਾਇਆ।
ਹੀਰਾ ਨੰਦ ਸਿਪਾਹੀ ਸੀ, ਨਾਭੇ ਤੋਂ ਆਇਆ।
ਤੇਗ ਮਾਰ ਹੱਥ ਕੱਟਦਾ, ਧਰ ਸਿੰਘ ਵਿਛਾਇਆ।
ਹੈਂਸਿਆਰੇ ਅੰਗਰੇਜ਼ ਨੇ, ਬਹੁ ਕਹਿਰ ਕਮਾਇਆ।

ਓਧਰ ਕਾਵਨ ਰੱਤ ਦੀ, ਇਉਂ ਨਦੀ ਵਗਾਏ।
ਇਧਰ ਕਾਹਲਾ ਫੋਰਸਿੱਥ, ਲੁਧਿਆਣੇ ਆਏ।
ਦਫਤਰ ਪੁਜਦੇ ਸਾਰ ਹੀ, ਕਾਸਦ ਭਿਜਵਾਏ,
ਵਿੱਚ ਲੁਧਿਆਣੇ ਗੁਰੂ ਜੀ, ਤਾਲਿਬ ਕਰਵਾਏ।
ਕਮਰਕੱਸੇ ਕਰ ਸਤਿਗੁਰਾਂ, ਜਦ ਚਾਲੇ ਪਾਏ।

ਸੰਗਤ ਜੁੜੀ ਬਿਅੰਤ ਜੋ, ਰੋਵੇ ਬਿਲਲਾਏ।
ਧੀਰਜ ਦਿਤਾ ਗੁਰੂ ਜੀ, ਹੱਥ ਉਤੇ ਉਠਾਇ:
"ਭਾਣਾ ਤਿਉਂ ਹੀ ਵਰਤਣਾ, ਜਿਉਂ ਉਹ ਵਰਤਾਏ।
ਹੁਕਮ ਹੋਇ ਕਰਤਾਰ ਦਾ, ਮੈਂ ਮਿਲਾਂਗਾ ਆਇ।"
ਰੌਣਕ ਭੈਣੀ ਸਾਹਿਬ 'ਚੋਂ, ਉਡ ਗਈ ਖੰਭ ਲਾਇ।
ਦਰਸ਼ਨ ਖੁਸ਼ੀ ਮਿਲਾਪ ਦੀ, ਬਿਰਹਾ ਮੱਲੀ ਜਾਇ।
ਰੋਣਾ ਪੱਲੇ ਪੈ ਗਿਆ, ਚਿਹਰੇ ਮੁਰਝਾਏ।

ਮੋਰੋਂ ਦੇ ਗੁਰਦਿਤ ਸਿੰਘ, ਗੁਰ ਸੇਵਾ ਕਰ ਕੇ।
ਬਿਰਤੀ ਲਈ ਸੁਧਾਰ ਸੀ, ਅਜਰ ਨੂੰ ਜਰ ਕੇ।
ਬਣਿਆ ਗਾਡੀਵਾਨ ਅੱਜ, ਇਕ ਹਉਕਾ ਭਰ ਕੇ।
ਲਾਈ ਪਰੈਣੀ ਵਹਿੜਿਆਂ, ਦਿਲ ਪੱਥਰ ਧਰ ਕੇ।
ਵਲ ਲੁਧਿਆਣੇ ਸਹਿਜ ਸਹਿਜ, ਗੱਡਾ ਹੁਣ ਸਰਕੇ।
ਕੋਲ ਕਮਿਸ਼ਨਰ ਇਸ ਤਰ੍ਹਾਂ, ਜਾ ਪਹੁੰਚੇ ਤੜਕੇ।
ਟੁਟ ਟੁਟ ਪੈਂਦਾ ਫੋਰਸਿਥ, ਰੱਤ ਅੱਖੀਂ ਭਰ ਕੇ:
"ਪਰਜਾ ਬਣ ਸਰਕਾਰ ਦੀ, ਨਹਿੰ ਰਹਿੰਦੇ ਡਰ ਕੇ।
ਨਿਕਲੋ ਛੱਡ ਪੰਜਾਬ 'ਚੋਂ, ਗੱਡੀ ਤੇ ਚੜ੍ਹ ਕੇ।"

ਮਿਤੀ ਅਠਾਰਾਂ ਫੋਰਸਿੱਥ, ਕੋਟਲੇ ਆਇਆ।
ਕੂਕਿਆਂ ਗਦਰ ਅਰੰਭਿਆ, ਕਤਲਾਮ ਮਚਾਇਆ।
ਸਾਡੇ ਸਾਮਰਾਜ ਨਾਲ, ਉਠ ਮੱਥਾ ਲਾਇਆ।
ਕੀਤੀ ਨੀਂਦ ਹਰਾਮ ਹੈ, ਸਭ ਲਹੂ ਸੁਕਾਇਆ।
ਰਹਿੰਦੇ ਕਰ ਦਿਉ ਤੋਪ-ਦਮ, ਉਸ ਹੁਕਮ ਸੁਣਾਇਆ।
ਮੁੜ ਕੇ ਤੋਪਾਂ ਗਰਜੀਆਂ, ਗੋਰਾ ਹੁਲਸਾਇਆ।
ਰੱਕੜ ਵਿੱਚ ਮੁੜ ਖੂਨ ਦਾ, ਦਰਿਆ ਵਗਾਇਆ।

ਬੀਰਾਂ ਧਰਮ ਬਚਾਇਆ, ਵਰ ਕੇ ਮੌਤ ਨੂੰ।
ਸਿਖੀ ਸਿਦਕ ਨਿਭਾਇਆ, ਮਰ ਕੇ ਜਿਊਣ ਲੈ।
ਵਤਨ ਹਲੂਣ ਜਗਾਇਆ, ਸੁੱਤਾ ਘੂਕ ਜੋ।
ਰਸਤਾ ਸੀ ਪਧਰਾਇਆ, ਹੋਣ ਆਜ਼ਾਦ ਦਾ।
ਦਾਗੀ ਪੰਥ ਕਰਾਇਆ, ਗਦਰ ਦੌਰਾਨ ਸਭ।
ਖਿੱਲੇ ਦਾ ਰਾਜ ਬਚਾਇਆ, ਸਿਖਾਂ ਰਲ ਸਾਰਿਆਂ।
'ਜੁਗ ਜੁਗ ਰਾਜ ਸਵਾਇਆ, ਟੋਪੀ ਵਾਲੇ ਦਾ।'
ਧਰਮ ਸਥਾਨੀਂ ਗਾਇਆ, ਭਗਤੀ ਭਾਵ ਸੰਗ।
'ਜੀ ਹਜ਼ੂਰ' ਅਲਾਇਆ, ਚਾਉ ਦੇ ਨਾਲ ਸਦ।
ਵਡਾ ਕਲੰਕ ਲਵਾਇਆ, ਚਿਹਰੇ ਸੁਫੇਦ ਤੇ।
ਸਿੰਘਾਂ ਮੱਥਿਉਂ ਲਾਹਿਆ, ਧੋਚੇ ਖੂਨ ਨਾਲ।
ਅਤਿ ਉਚਾ ਸਿਰ ਕਰਾਇਆ, ਕਰਮ 'ਸਨੇਹੀ' ਦੇ।

*ਬਾਹਪੁਰ (ਫਿਲੌਰ) 144410*



Namdhari Elibrary NamdhariElibrary@gmail.com

# ਪੰਥ ਰਤਨ ਮਾਸਟਰ ਨਿਹਾਲ ਸਿੰਘ

—ਮਾ. ਅਮਰੀਕ ਸਿੰਘ

ਇਤਨੇ ਚੰਗੇ ਸਨ ਮਾਸਟਰ ਨਿਹਾਲ ਸਿੰਘ ਜੀ, ਜਿੰਨਾਂ ਚੰਗਾ ਇਨਸਾਨ ਕੋਈ ਹੋ ਸਕਦੈ ?
ਗੁਰੂ ਚਰਨਾਂ ਤੋਂ ਵਾਰਨੇ ਜਾਣ ਵਾਲਾ, ਭਲਾ ਸਿੱਖ ਮਹਾਨ ਕੋਈ ਹੋ ਸਕਦੈ ?
ਗ੍ਰਹਿਸਤੋ ਹੁੰਦਿਆਂ ਰਹੇ ਵਿਰਕਤ ਬਣਕੇ, ਮਨ ਦਾ ਏਡਾ ਬਲਵਾਨ ਕੋਈ ਹੋ ਸਕਦੈ ?
ਮਾਣ ਹੁੰਦਿਆਂ ਰਹੇ ਨਿਰਮਾਣ ਹੋ ਕੇ, ਉਹਨਾਂ ਜਿਹਾ ਨਿਰਮਾਨ ਕੋਈ ਹੋ ਸਕਦੈ।

ਵਿੱਦਿਆ ਵੰਡੇ ਜੋ ਪੂਰੇ ਇਲਾਕਿਆਂ ਨੂੰ, ਵਿਦਿਆ ਦਾਨੀ ਵਿਦਵਾਨ ਕੋਈ ਹੋ ਸਕਦੈ ?
ਗੁਰੂ ਹੁਕਮਾਂ ਵਿਚ ਰਹੇ ਜੋ ਉਮਰ ਸਾਰੀ, ਸ਼ਰਧਾ ਵਿਚ ਗ਼ਲਤਾਨ ਕੋਈ ਹੋ ਸਕਦੈ ?
'ਪੰਥ ਰਤਨ' ਦਾ ਮਿਲੇ ਖ਼ਿਤਾਬ ਜਿਸ ਨੂੰ, ਗੁਰੂ ਨਜ਼ਰੇ ਪਰਵਾਨ ਕੋਈ ਹੋ ਸਕਦੈ ?
ਚੜ੍ਹਦੀ ਕਲਾ ਵਿਚ ਰਹੇ ਅਖੀਰ ਤਾਈਂ, ਬੁੱਢਾ ਹੁੰਦਿਆਂ ਜਵਾਨ ਕੋਈ ਹੋ ਸਕਦੈ ?

ਸਦਾ ਨਿਮ੍ਰਤਾ ਦੀ ਬਣ ਕੇ ਰਹੇ ਮੂਰਤ, ਕਰੇ ਹੈਂਕੜ ਦਾ ਘਾਣ ਕੋਈ ਹੋ ਸਕਦੈ ?
ਖੁਸ਼ ਰਹਿਣਾ ਤੇ ਦੂਜਿਆਂ ਖੁਸ਼ ਰੱਖਣਾ, ਜਿਸਦੀ ਹੋਵੇ ਪਛਾਣ ਕੋਈ ਹੋ ਸਕਦੈ ?
ਜਿਹੜਾ ਮਰਨਾ ਵੀ ਗੁਰੂ ਦੁਆਰ ਮੰਗੇ, ਦੱਸੋ ਐਸਾ ਦਰਬਾਨ ਕੋਈ ਹੋ ਸਕਦੈ ?
ਹੱਸਦਾ ਰਹੇ ਜੋ ਵਿਚ ਮੁਸੀਬਤਾਂ ਦੇ, ਸਿਦਕੀ ਕਰੇ ਗੁਜ਼ਰਾਨ ਕੋਈ ਹੋ ਸਕਦੈ ?

ਓਟ ਸਤਿਗੁਰਾਂ ਦੀ ਲੈਕੇ ਪੰਥ ਵਾਲੀ, ਉੱਚੀ ਕਰੇ ਜੋ ਸ਼ਾਨ ਕੋਈ ਹੋ ਸਕਦੈ ?
ਮਿੱਠੇ ਬੋਲਾਂ ਦੇ ਨਾਲ ਕੁੜਿੱਤਣਾਂ ਦੇ, ਠੱਲ੍ਹ ਸਕੇ ਤੂਫ਼ਾਨ ਕੋਈ ਹੋ ਸਕਦੈ ?
ਨਾਮਧਾਰੀਆਂ ਦੀ ਹੋਵੇ ਸ਼ਾਨ ਉੱਚੀ, ਮੰਗੇ ਸਦਾ ਵਰਦਾਨ ਕੋਈ ਹੋ ਸਕਦੈ ?
ਬੱਚਾ ਬੱਚਾ ਇਤਿਹਾਸ ਤੋਂ ਹੋਏ ਵਾਕਿਫ਼, ਲਾਂਦਾ ਰਹੇ ਅਨੁਮਾਨ ਕੋਈ ਹੋ ਸਕਦੈ ?

ਸਤਿਗੁਰ ਸਿਫ਼ਤ ਹੀ ਨਿਕਲੇ ਜ਼ਬਾਨ ਵਿਚੋਂ, ਐਸਾ ਸ਼ੀਰੀਂ-ਜ਼ਬਾਨ ਕੋਈ ਹੋ ਸਕਦੈ ?
ਤਾਂਘ ਲੱਗੀ ਰਹੇ ਸਦਾ ਗੁਰਦਰਸ਼ਨਾਂ ਦੀ, ਮੰਨੇ ਗੁਰੂ ਫ਼ਰਮਾਨ ਕੋਈ ਹੋ ਸਕਦੈ ?
ਉੱਠਦੇ ਬਹਿੰਦਿਆਂ ਜਾਗਦੇ ਸੌਂਦਿਆਂ ਵੀ, ਕਰਦਾ ਰਹੇ ਗੁਰ-ਗਾਨ ਕੋਈ ਹੋ ਸਕਦੈ ?
ਗੁਰ ਸਿੱਖ ਉਹਨਾਂ ਜਾ ਭਲਾ ਅਮਰੀਕ ਸਿੰਘਾਂ, ਲੱਭੋ ਵਿਚ ਜਹਾਨ ਕੋਈ ਹੋ ਸਕਦੈ ?

ਵਿਦਿਅਕ ਜਥੇ ਨੂੰ ਥਾਪ, ਫਿਰ ਸਾਲ ਬਹੁਤੇ, ਬਣਿਆ ਰਹੇ ਪ੍ਰਧਾਨ ਕੋਈ ਹੋ ਸਕਦੈ ?
ਨਾਮਧਾਰੀ ਦਰਬਾਰ ਦਾ ਮੁਖੀ ਬਣਕੇ, ਰਹੇ ਅਤੀ ਨਿਰਮਾਨ ਕੋਈ ਹੋ ਸਕਦੈ ?
ਗੁਰ-ਇਤਿਹਾਸ ਦਾ ਰੇਡੀਓ ਟੇਸ਼ਨਾਂ ਤੇ, ਕਰਦਾ ਰਹੇ ਵਖਿਆਨ ਕੋਈ ਹੋ ਸਕਦੈ ?
ਸਤਿਜੁਗ ਪਰਚੇ ਦੇ ਮੁਖੀ ਸੰਪਾਦਕਾਂ 'ਚੋਂ, ਲੋਕੀਂ ਜਿਨ੍ਹੂੰ ਗਿਣਾਨ ਕੋਈ ਹੋ ਸਕਦੈ ?

ਸੱਚਾ ਸਤਿਗੁਰੂ ਜਿਦ੍ਹੇ ਤੇ ਕਰੇ ਕਿਰਪਾ, ਤਾਂਹੀਏ ਇਸ ਤਰ੍ਹਾਂ ਦਾ ਸਿੱਖ ਹੋ ਸਕਦੈ।
ਕੁਲਾਂ ਤਾਰਦੇ ਅਗਲੀਆਂ ਪਿਛਲੀਆਂ ਨੂੰ, ਸਾਰੇ ਪੀੜ੍ਹੀਆਂ ਦੇ ਧੋਣੇ ਧੋ ਸਕਦੈ।
ਮਿਹਰ ਭਰਿਆ ਗੁਰ ਰੱਖਦੇ ਹੱਥ ਸਿਰ ਤੇ, ਬੂਹਾ ਜਗਤ ਵਲੋਂ ਓਹੀ ਢੋ ਸਕਦੈ।
ਪਾਰਸ ਸਤਿਗੁਰੂ ਲੋਹੇ ਤੋਂ ਲਾਲ ਕਰਦੇ, ਭਾਗਾਂ ਵਾਲਾ ਹੀ ਉਸ ਨੂੰ ਛੋਹ ਸਕਦੈ।



Namdhari Elibrary NamdhariElibrary@gmail.com

# ਪੰਜ ਗ਼ਜ਼ਲਾਂ —ਪ੍ਰਿੰ. ਕਰਤਾਰ ਸਿੰਘ ਕਾਲੜਾ

(੧)

ਬੰਦਗੀ ਸਾਧ ਦੀ, ਰਿੰਦਗੀ ਰਿੰਦ ਦੀ,
ਖ਼ੈਰ ਲੋਚੇ ਸਦਾ ਜੀਵੰਦੀ ਜਿੰਦ ਦੀ।

ਅਕਲ ਧੰਨਵਾਨ ਦੀ ਕਿਰਤ ਦੇ ਰੱਬ ਨੂੰ,
ਰਾਤ ਦਿਨ ਹੀ ਰਹੇ ਕੋਸਦੀ ਨਿੰਦਦੀ।

ਮੌਤ ਸਾਹਵੇਂ ਕਿਸੇ ਹੋਸ਼ ਉਡ ਜਾਵੰਦੀ,
ਸੁਰਤਿ ਰਹਿੰਦੀ ਨਹੀਂ ਪਲ ਕੁ ਦੀ ਬਿੰਦਦੀ।

ਸੂਰਿਆ ਮੌਤ ਰਾਣੀ ਦੀ ਬਾਹ ਪਾ ਲਈ,
ਕਰਨ ਸਰਹੱਦ 'ਤੇ ਰੱਖਿਆ ਹਿੰਦ ਦੀ।

ਯਾਰ 'ਕਰਤਾਰ' ਵੀ ਸਾਥ ਦੇਂਦਾ ਹੈ ਤਾਂ,
ਮਿਹਰ ਹੋਵੇ ਜਦੋਂ ਓਸ ਬਖਸ਼ਿੰਦ ਦੀ।

(੨)

ਨੂਰ ਦਾ ਪਿੱਛਾ ਕਰੇਗੀ ਰੌਸ਼ਨੀ।
ਰੰਗ ਜੀਵਨ ਵਿਚ ਭਰੇਗੀ ਰੌਸ਼ਨੀ।

ਮੈਂ ਹਾਂ ਸ਼ੋਮਾ ਜ਼ਿੰਦਗੀ ਦਾ ਦੋਸਤੋ,
ਮੇਰੇ ਮਸਤਕ ਤੋਂ ਝਰੇਗੀ ਰੌਸ਼ਨੀ।

ਰੌਸ਼ਨੀ ਹੀ ਨੂਰ ਵਰਤਾਵੇ ਤਾਂ ਫਿਰ,
ਸੋਧ ਤੋਂ ਭਟਕੀ ਮਰੇਗੀ ਰੌਸ਼ਨੀ।

ਰੰਗ ਵਿਚ ਰੰਗੀ ਗਈ ਜਾਂ ਪਿਆਰ ਦੇ,
ਜ਼ਖ਼ਮ ਘਿਰਣਾ ਦੇ ਭਰੇਗੀ ਰੌਸ਼ਨੀ।

ਨਾਮ ਹੈ ਚਾਨਣ ਮੇਰੇ 'ਕਰਤਾਰ' ਦਾ,
ਰੂਹ ਦੇ ਸਾਗਰ ਤਰੇਗੀ ਰੌਸ਼ਨੀ।

(੩)

ਦਿਲ ਦਾ ਪੱਲਾ ਫੜਕੇ ਜਿਹੜੇ ਜਾਂਦੇ ਨੇ।
ਮੁਹ ਮਸਤੀ ਵਿਚ ਮਨ ਦਾ ਮੀਤ ਮਨਾਂਦੇ ਨੇ।

ਜੋ ਮਸਤੀ ਵਿਚ ਗੀਤ ਪਿਆਰ ਦੇ ਗਾਂਦੇ ਨੇ,
ਮਨ ਮੰਦਰ ਵਿਚ ਰੂਹ ਦਾ ਮੀਤ ਸਜਾਂਦੇ ਨੇ।

ਜਿਹੜੇ ਜਿੱਤ ਲੈਂਦੇ ਨੇ ਮਨ ਦੀ ਦੁਨੀਆਂ ਨੂੰ,
ਰੰਗ ਨਵੇਲਾ ਜਗ ਵਿਚ ਉਹੀ ਜਮਾਂਦੇ ਨੇ।

ਸੱਤੇ ਰੰਗ ਹੀ ਦਾਸ ਉਨ੍ਹਾਂ ਦੇ ਹੋ ਜਾਂਦੇ,
ਜਿਹੜੇ ਇੱਕ ਦੇ ਰੰਗ ਵਿਚ ਰੰਗੇ ਜਾਂਦੇ ਨੇ।

ਮਨ ਹੈ ਨਿਰਮਲ ਜਿਨ੍ਹਾਂ ਦਾ ਜਲਧਾਰਾ ਜਿਉਂ,
ਭੇਤ ਉਹੀ 'ਕਰਤਾਰ' ਮੇਰੇ ਦਾ ਪਾਂਦੇ ਨੇ।

(੪)

ਬਣਕੇ ਬੇੜਾ ਜੇ ਰਹੋ ਸਾਗਰ ਲਈ,
ਰੱਖੀਏ ਆਸ਼ਾ ਤਦੋਂ ਅੰਬਰ ਲਈ।

ਹੁਣ ਰਹੇ ਨਾ ਬੁੱਤ ਪਹਿਲੇ ਕਾਰਗਰ,
ਹੁਣ ਨਵਾਂ ਰੱਬ ਲੋੜ ਮਨ-ਮੰਦਰ ਲਈ।

ਵਿੱਦਵਤਾ ਵੀ ਹੈ ਜ਼ਰੂਰੀ ਬਹੁਤ ਪਰ,
ਲੋਅ ਦੀ ਵੀ ਕੁਝ ਲੋੜ ਹੈ ਅੰਦਰ ਲਈ।

ਹੱਦ ਹੈ ਤੇਰੀ ਦਇਆ ਦੀ ਦੋਸਤਾ,
ਨਿੱਤ ਨਵਾਂ ਦਿਲ ਲੋੜਦੈਂ ਖੰਜਰ ਲਈ।

ਮੇਲ ਖੰਜਰ 'ਤੇ ਦਿਲਾਂ ਦਾ ਹੋ ਰਹੇ,
ਸਹਿਕਦਾ ਹੈ ਇਸ਼ਕ ਇਸ ਮੰਜ਼ਰ ਲਈ।

ਤੇਰੇ ਤਾਂ ਅੰਦਰ ਹੈ ਵਸਦਾ 'ਕਾਲੜਾ'
ਭਟਕਦਾ ਬਾਹਰ ਫਿਰੇ ਦਿਲਬਰ ਲਈ।

(੫)

ਇਸ਼ਕ ਦਿਲ ਦੀ ਕਿਤਾਬ 'ਚੋਂ ਲੱਭੇ।
ਜਿੰਦ ਵੱਟੇ ਚਨਾਬ 'ਚੋਂ ਲੱਭੇ।

ਜੋ ਨਸ਼ਾ ਸੂਲੀ ਚੜ੍ਹਕੇ ਚੜ੍ਹਦਾ ਹੈ,
ਕਿੱਥੇ ਤੇਰੀ ਸ਼ਰਾਬ 'ਚੋਂ ਲੱਭੇ।

ਜ਼ਿੰਦਗੀ ਨਾਂ ਹੈ ਲਹੂ ਦੇ ਟਪਕਣ ਦਾ,
ਭੋਲਾ ਅਧਖੜ ਖ਼ਿਜ਼ਾਬ 'ਚੋਂ ਲੱਭੇ।

ਲਗਨ, ਹਿੰਮਤ ਤੇ ਜੋਸ਼ ਅਰ ਮਸਤੀ,
ਇਹ ਸਭ ਕੁਝ ਸ਼ਬਾਬ 'ਚੋਂ ਲੱਭੇ।

ਦਿਲ 'ਚ ਵਸਦੀ ਹੈ ਯਾਰ ਦੀ ਮੂਰਤ,
ਕਮਲਾ ਆਸ਼ਿਕ ਨਿਕਾਬ ਚੋਂ ਲੱਭੇ।

ਰੰਗ, ਖ਼ੁਸ਼ਬੂ ਤੇ ਤਾਜ਼ਗੀ, ਖੇੜਾ,
ਡਾਲੀ ਖਿੜਦੇ ਗੁਲਾਬ 'ਚੋਂ ਲੱਭੇ।

ਬੇ-ਵਫ਼ਾਈ ਕਰੇ ਖ਼ਿਸ਼ਕ ਇਸ ਥੀਂ,
ਅੰਨ ਫਿਰ ਵੀ ਪੰਜਾਬ 'ਚੋਂ ਲੱਭੇ।

'ਕਾਲੜਾ' ਜ਼ਿੰਦਗੀ ਦੀ ਸ਼ਾਮ ਸਮੇਂ,
ਸ਼ਾਂਤੀ-ਰਸ ਰੁਬਾਬ 'ਚੋਂ ਲੱਭੇ।



Namdhari Elibrary NamdhariElibrary@gmail.com

# ਦੇਸ਼ ਦੀ ਆਜ਼ਾਦੀ ਵਿੱਚ ਨਾਮਧਾਰੀਆਂ ਦਾ ਯੋਗਦਾਨ

*—ਜਗਦੀਸ਼ ਸਿੰਘ*

ਭਾਰਤ ਦੀ ਆਜ਼ਾਦੀ ਦੀ ਜੰਗ ਅਨੇਕਾਂ ਪੜਾਵਾਂ ਵਿਚੋਂ ਹੋ ਕੇ ਲੰਘੀ ਹੈ। ਇਸ ਵਿੱਚ ਜੀਵਨ ਦੀ ਆਹੂਤੀ ਪਾਉਣ ਵਾਲੇ, ਜੇਹਲਾਂ ਵਿੱਚ ਜਾਣ ਵਾਲੇ ਅਤੇ ਹੋਰ ਕੁਰਬਾਨੀਆਂ ਕਰਨ ਵਾਲਿਆਂ ਦੀ ਇੱਕ ਲੰਮੀ ਸੂਚੀ ਹੈ। ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਸ਼ਾਂਤਮਈ ਅੰਦੋਲਨ ਵੀ ਚਲੇ ਅਤੇ ਹਿੰਸਕ ਅੰਦੋਲਨ ਵੀ। ਜੇ ੧੫ ਅਗਸਤ ੧੯੪੭ ਨੂੰ ਭਾਰਤ ਆਜ਼ਾਦ ਹੋਇਆ ਤਾਂ ਇਸ ਪਿੱਛੇ ਕੁਰਬਾਨੀਆਂ ਦਾ ਲੰਮਾ ਇਤਿਹਾਸ ਹੈ। ਵੱਖ-ਵੱਖ ਵਿਅਕਤੀਆਂ, ਜਥੇਬੰਦੀਆਂ ਅਤੇ ਲਹਿਰਾਂ ਨੇ ਆਪਣਾ-ਆਪਣਾ ਹਿੱਸਾ ਪਾਇਆ ਹੈ।

ਆਜ਼ਾਦੀ ਦੇ ਅੰਦੋਲਨ ਵਿੱਚ ਨਾਮਧਾਰੀ ਜਾਂ ਕੂਕਾ 'ਲਹਿਰ' ਦਾ ਸਿਰ ਕੱਢਵਾਂ ਯੋਗਦਾਨ ਹੈ। ਜੇ ਇਹ ਵੀ ਕਹਿ ਦਿੱਤਾ ਜਾਵੇ ਕਿ ਮੁਕੰਮਲ ਭਾਰਤ ਵਿੱਚ ਬ੍ਰਿਟਿਸ਼ ਸੱਤਾ ਕਾਇਮ ਹੋਣ ਬਾਦ ਜਿਸ ਜਮਾਤ ਨੇ ਅੰਗਰੇਜ਼ੀ ਹਕੂਮਤ ਦੀ ਨੀਂਦ ਹਰਾਮ ਕਰ ਦਿੱਤੀ ਸੀ, ਉਹ ਨਾਮਧਾਰੀ ਹੀ ਸਨ, ਤਾਂ ਇਹ ਕੋਈ ਅਤਿਕਥਨੀ ਨਹੀਂ ਹੋਵੇਗੀ। ਸੱਚੀ ਗੱਲ ਤਾਂ ਇਹ ਹੈ ਕਿ ਅੰਤ ਨੂੰ ਭਾਰਤ ਦੀ ਬੰਦ ਖਲਾਸ, ਨਾਮਧਾਰੀਆਂ ਵੱਲੋਂ ਪਾਈਆਂ ਪੈੜਾਂ ਤੇ ਚਲ ਕੇ ਹੀ ਹੋਈ। ਇਹਨਾਂ ਦੀਆਂ ਕੁਰਬਾਨੀਆਂ ਅਤੇ ਸ਼ਹੀਦੀਆਂ ਨੇ ਲੂੰ ਕੰਡੇ ਖੜ੍ਹੇ ਕਰਾ ਦੇਣ ਵਾਲਾ ਇਤਿਹਾਸ ਸਿਰਜਿਆ ਅਤੇ ਲੋਕ ਮਨਾਂ ਵਿਚੋਂ ਉਸ ਅੰਗਰੇਜ਼ੀ ਸਰਕਾਰ ਦਾ ਭੈ ਦੂਰ ਕੀਤਾ, ਜਿਸ ਬਾਰੇ ਇਹ ਮਸ਼ਹੂਰ ਸੀ ਕਿ ਇਸ ਦੇ ਰਾਜ ਵਿੱਚ ਸੂਰਜ ਨਹੀਂ ਡੁੱਬਦਾ। ਪੰਜਾਬੀ ਦੇ ਸੁਰਗਵਾਸੀ ਕਵੀ ਸਰਦਾਰ ਪਿਆਰਾ ਸਿੰਘ ਨਿਰਛਲ ਦੀ ਵੱਡੀ ਕਵਿਤਾ ਦੇ ਕੁਝ ਬੰਦ ਇਸ ਗੱਲ ਨੂੰ ਪ੍ਰਗਟ ਕਰਦੇ ਹਨ—

ਗੋਰਾ ਸ਼ਾਹੀ ਵੱਲੋਂ ਜਦੋਂ ਛਾਈ ਸੀ ਹਨ੍ਹੇਰੀ ਰਾਤ
ਉਦੋਂ ਇੱਕ ਰੌਸ਼ਨੀ ਵਿਖਾਈ ਨਾਮਧਾਰੀਆਂ
ਦੇਸ਼ ਆਪਣੇ 'ਚੋਂ ਕਿਹਾ ਨਿਕਲੋ ਬਦੇਸ਼ੀਆਂ ਨੂੰ
ਹਰ ਥਾਂ ਤੇ ਗੂੰਜ ਐਸੀ ਪਾਈ ਨਾਮਧਾਰੀਆਂ
ਤੋਪਾਂ ਨਾਲ ਉੱਡ ਗਏ ਸੀ ਨਾ ਉਚਾਰੀ ਮੂੰਹੋਂ,
ਜ਼ੁਲਮ ਸਾਹਵੇਂ ਹਿੱਕ ਐਸੀ ਡਾਹੀ ਨਾਮਧਾਰੀਆਂ।

ਨਾਮਧਾਰੀਆਂ ਸਿੰਘਾਂ ਨੇ ਅਕਹਿ ਅਤੇ ਅਸਹਿ ਕਸ਼ਟ ਸਹਾਰੇ। ਉਹ ਤੋਪਾਂ ਨਾਲ ਉਡਾਏ ਗਏ, ਫਾਂਸੀਆਂ ਤੇ ਲਟਕਾਏ ਗਏ, ਉਨ੍ਹਾਂ ਕੈਦਾਂ, ਨਜ਼ਰਬੰਦੀਆਂ ਅਤੇ ਕਾਲੇ ਪਾਣੀ ਦੀਆਂ ਮੁਸ਼ੱਕਤਾਂ ਭੋਗੀਆਂ, ਪਰ ਉਹਨਾਂ ਆਪਣੇ ਪੈਰਾਂ ਵਿੱਚ ਜ਼ਰਾ ਵੀ ਲਰਜ਼ਿਸ਼ ਨਹੀਂ ਆਉਣ ਦਿੱਤੀ ਅਤੇ ਉਹ ਪੂਰੇ ੯੦ ਸਾਲ ਬਦੇਸ਼ੀ ਅੰਗਰੇਜ਼ੀ ਸਾਮਰਾਜ ਦੇ ਕੱਟੜ ਵਿਰੋਧੀਆਂ ਦੀ ਮੂਹਰਲੀ ਕਤਾਰ ਵਿੱਚ ਖੜ੍ਹੇ ਰਹੇ।

ਭਾਰਤ ਦੀ ਆਜ਼ਾਦੀ ਵਾਸਤੇ ਚਲੀਆਂ ਤਹਿਰੀਕਾਂ ਵਿੱਚ ਦੋ ਸਮਾਨੰਤਰ ਵਿਚਾਰਧਾਰਾਵਾਂ ਸਪੱਸ਼ਟ ਤੌਰ ਤੇ ਦਿੱਸਦੀਆਂ ਹਨ। ਇੱਕ ਹੈ ਹਥਿਆਰਬੰਦ ਸੰਘਰਸ਼ ਜਿਸ ਦੀ ਵਿਚਾਰਧਾਰਾ ਹਿੰਸਾਵਾਦੀ ਹੈ। ਇਸ ਵਿੱਚ ਗ਼ਦਰ ਪਾਰਟੀ ਦੇ ਸੂਰਬੀਰ, ਸ਼ਹੀਦ ਭਗਤ ਸਿੰਘ ਦੀ ਪਾਰਟੀ, ਬੱਬਰ ਅਕਾਲੀ, ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਆਜ਼ਾਦ ਹਿੰਦ ਫੌਜ ਅਤੇ ਇਹੋ ਜਿਹੀਆਂ ਹੋਰ ਜਥੇਬੰਦੀਆਂ ਆਉਂਦੀਆਂ ਹਨ। ਇਹਨਾਂ ਆਜ਼ਾਦੀ ਵਾਸਤੇ ਹਿੰਸਕ ਤਰੀਕੇ ਵਰਤੇ। ਸਿਰ ਦਿੱਤੇ ਅਤੇ ਸਿਰ ਲਏ।

ਦੂਜੀ ਵਿਚਾਰਧਾਰਾ ਹੈ ਅਹਿੰਸਕ ਜਾਂ ਸ਼ਾਂਤਮਈ ਅੰਦੋਲਨ ਵਾਲੀ। ਇਸ ਵਿੱਚ ਸਤਿਆਗ੍ਰਹਿ ਅਤੇ ਮਰਨ ਵਰਤ ਸ਼ਾਮਲ ਹਨ। ਇਸ ਵਿਚਾਰਧਾਰਾ ਦੇ ਪ੍ਰਮੁੱਖ ਨੇਤਾ ਮਹਾਤਮਾ ਗਾਂਧੀ, ਪੰਡਿਤ ਨਹਿਰੂ, ਬਾਬੂ ਰਾਜਿੰਦਰ ਪ੍ਰਸ਼ਾਦ ਅਤੇ ਕਾਂਗਰਸ ਦੇ ਹੋਰ ਪ੍ਰਮੁੱਖ ਨੇਤਾ ਸਨ। ਇਹਨਾਂ ਨੇ ਸੁਦੇਸ਼ੀ ਅਤੇ ਨਾ-ਮਿਲਵਰਤਨ ਦਾ ਪ੍ਰਚਾਰ ਕਰਦਿਆਂ ਅਹਿੰਸਕ ਸ਼ਾਂਤਮਈ ਅੰਦੋਲਨ ਕੀਤੇ। ਨਾ ਸਿਰ ਦਿੱਤਾ ਨਾ ਲਿਆ। ਅੰਤ ਉੱਤੇ ਆਜ਼ਾਦੀ ਮਿਲਣ ਬਾਦ ਰਾਜ ਸੱਤਾ ਇਸੇ ਵਰਗ ਦੇ ਹਿੱਸੇ ਆਈ।

ਪਰ ਕਮਾਲ ਦੀ ਗੱਲ ਇਹ ਹੈ ਕਿ ਦੋਹਾਂ ਹੀ ਵਿਚਾਰਧਾਰਾ ਵਾਲਿਆਂ ਨਾਮਧਾਰੀ ਲਹਿਰ ਤੋਂ ਪ੍ਰਭਾਵ ਅਤੇ ਪ੍ਰੇਰਣਾ ਗ੍ਰਹਿਣ ਕਰਨ ਦੀ ਗੱਲ ਕੀਤੀ ਹੈ। ਇੱਕ ਪਾਸੇ ਤਾਂ ਭਾਰਤ ਦੇ ਪਹਿਲੇ ਰਾਸ਼ਟਰਪਤੀ ਬਾਬੂ ਰਾਜਿੰਦਰ ਪ੍ਰਸਾਦ ਅਤੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਨਹਿਰੂ ਲਿਖਦੇ ਹਨ ਕਿ ਸਾਡੇ ਦੇਸ਼ ਵਿੱਚ ਜੋ ਅਸਹਿਯੋਗ ਮਹਾਤਮਾ ਗਾਂਧੀ ਜੀ ਨੇ ਏਡੇ ਜ਼ੋਰ ਨਾਲ ਚਲਾਇਆ ਉਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਹ ਸਾਲ ਪਹਿਲਾਂ ਹੀ ਨਾਮਧਾਰੀਆਂ ਵਿੱਚ ਪ੍ਰਚਾਰਿਆ ਸੀ ਤਾਂ ਦੂਜੇ ਪਾਸੇ ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਆਖਦੇ ਹਨ ਕਿ "ਸੱਚ ਤਾਂ ਇਹ ਹੈ ਕਿ ਮੈਨੂੰ ਅੰਗਰੇਜ਼ੀ ਸਾਮਰਾਜ ਦੀ ਗ਼ੁਲਾਮੀ ਨਾਲ ਜੋ ਨਫ਼ਰਤ ਸੀ ਉਹ ਨਾਮਧਾਰੀ ਮੂਵਮੈਂਟ ਤੋਂ ਵਿਰਸੇ ਵਿੱਚ ਮਿਲੀ ਸੀ।"

ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਕੋਲ ਪਈ ਉਹਨਾਂ ਦੀ ਉਰਦੂ ਵਿਚ ਹੱਥ ਲਿਖਤ ਸਵੈ-ਜੀਵਨੀ ਵਿੱਚ ਇਵੇਂ ਦਰਜ ਹੈ—

"ਜਦੋਂ ਮੈਂ ਨਾਮਧਾਰੀ ਮੂਵਮੈਂਟ ਵਿੱਚ ਸ਼ਾਮਿਲ ਹੋਇਆ ਤਾਂ ਬਾਬਾ ਜੀ (ਭਾਵ ਬਾਬਾ ਕੇਸਰ ਸਿੰਘ ਮੁਹਾਵਾ) ਅਤੇ ਦੂਜੇ ਮਹਾਰਾਜ ਰਾਮ ਸਿੰਘ ਜੀ ਦੇ ਸਾਥੀਆਂ ਤੋਂ ਮੈਂ ਮਹਾਰਾਜ ਰਾਮ



Namdhari Elibrary NamdhariElibrary@gmail.com

ਸਿੰਘ ਜੀ ਦੀ ਜ਼ਿੰਦਗੀ ਦੇ ਹਾਲਾਤ ਸੁਣੇ। ਕੈਦ ਵਿੱਚ ਉਹਨਾਂ ਦੀ ਅਡੋਲਤਾ, ਦੇਸ਼ ਭਗਤੀ ਅਤੇ ਨਾਮਧਾਰੀਆਂ ਦਾ ਹੱਸ-ਹੱਸ ਕੇ ਤੋਪਾਂ ਅੱਗੇ ਉੱਡਣਾ, ਅੰਗਰੇਜ਼ ਗੌਰਮਿੰਟ ਦੀ ਸਖ਼ਤੀ ਦੇ ਬਾਵਜੂਦ, ਭੱਜੇ ਹੋਏ ਨਾਮਧਾਰੀਆਂ ਨੂੰ ਉਮਰ ਭਰ ਲਈ ਨਾਮਧਾਰੀ ਸਾਥੀਆਂ ਦੇ ਘਰਾਂ ਵਿੱਚ ਪਨਾਹ ਦੇਣਾ ਅਤੇ ਮੌਤ ਨਾਲ ਖੇਡ ਕੇ ਮਫ਼ਰੂਰ ਸਾਥੀਆਂ ਦੀਆਂ ਜਾਨਾਂ ਬਚਾਣੀਆਂ, ਬਾਵਜੂਦ ਪੁਲਸ ਦੀ ਸਖ਼ਤ ਨਿਗਰਾਨੀ ਦੇ ਡਾਕ ਅਤੇ ਖੁਫੀਆ ਮੀਟਿੰਗਾਂ ਦੇ ਸਿਲਸਿਲੇ ਨੂੰ ਜਾਰੀ ਰੱਖਣਾ ਆਦਿ। ਇਹਨਾਂ ਸਾਰੇ ਕਾਰਨਾਮਿਆਂ ਅਤੇ ਨਾਮਧਾਰੀਆਂ ਦੇ ਸੱਚੇ ਪਰੇਮ ਅਤੇ ਖਾਸਕਰ ਬਾਬਾ ਕੇਸਰ ਦੀ ਸੱਚਾਈ ਅਤੇ ਰੂਹਾਨੀਅਤ ਅਤੇ ਆਜ਼ਾਦ ਖ਼ਿਆਲੀ ਦਾ ਮੇਰੇ ਉੱਤੇ ਡੂੰਘਾ ਪ੍ਰਭਾਵ ਪਿਆ ਅਤੇ ਮੈਂ ਆਪਣਾ ਸਾਰਾ ਤਨ, ਮਨ, ਧਨ ਨਾਮਧਾਰੀ ਮੂਵਮੈਂਟ ਉੱਤੇ ਨਿਛਾਵਰ ਕਰ ਦਿੱਤਾ।" (ਬਾਬਾ ਸੋਹਣ ਸਿੰਘ ਭਕਨਾ ਦੀ ਹੱਥ-ਲਿਖਤ ਉਰਦੂ-ਦੇਸ਼ ਭਗਤ ਯਾਦਗਾਰ ਲਾਇਬ੍ਰੇਰੀ)

ਐਸੀ ਜ਼ਬਰਦਸਤ ਸੰਗਰਾਮਕਾਰੀ ਜਥੇਬੰਦੀ 'ਨਾਮਧਾਰੀ ਲਹਿਰ' ਨੂੰ ਜਨਮ ਦੇਣ ਵਾਲੀ ਚਮਤਕਾਰੀ ਸ਼ਖ਼ਸੀਅਤ ਸਤਿਗੁਰੂ ਰਾਮ ਸਿੰਘ ਜੀ ਦਾ ਦੇਸ਼ ਸਦਾ ਹੀ ਰਿਣੀ ਰਹੇਗਾ।

ਆਪ ਦਾ ਜਨਮ ਭਾਵੇਂ ਸੰਨ ੧੮੧੬ ਨੂੰ ਲੁਧਿਆਣਾ ਜ਼ਿਲ੍ਹੇ ਦੇ ਇੱਕ ਗੁਮਨਾਮ ਪਿੰਡ ਰਾਈਆਂ ਵਿੱਚ ਹੀ ਹੋਇਆ, ਪਰ ਕਰਮ ਭੂਮੀ ਪਿੰਡ ਭੈਣੀ ਬਣਿਆ, ਜੋ ਪਿੰਡ ਰਾਈਆਂ ਦਾ ਹੀ ਵਿਸਥਾਰ ਸੀ। ਇਹ ਹੀ ਪਿੰਡ ਭੈਣੀ ਅੱਜ ਕੱਲ੍ਹ ਸ੍ਰੀ ਭੈਣੀ ਸਾਹਿਬ ਦੇ ਨਾਓਂ ਨਾਲ ਜਗਤ ਪ੍ਰਸਿੱਧ ਹੈ। ਆਪ ਦੇ ਪਿਤਾ ਜੀ ਬਾਬਾ ਜੱਸਾ ਸਿੰਘ ਪਿੰਡ ਵਿੱਚ ਲੋਹਾਰਾ ਤਰਖਾਣਾ ਕੰਮ ਕਰਦੇ ਅਤੇ ਇਲਾਕੇ ਵਿੱਚ ਆਪਣੇ ਕਿਰਤ ਦੇ ਗੁਣਾਂ ਅਤੇ ਨੇਕ ਸੁਭਾ ਕਰਕੇ ਪ੍ਰਸਿੱਧ ਸਨ। ਗੁਰੂ ਰਾਮ ਸਿੰਘ ਜੀ ਦਾ ਬਚਪਨ ਆਪਣੀ ਮਹਾਨ ਭਗਤੀ-ਭਾਵ ਵਾਲੀ ਮਾਤਾ ਸਦਾ ਕੌਰ ਪਾਸੋਂ ਗੁਰਮਤ ਅਤੇ ਦੇਸ਼ ਭਗਤੀ ਦੀਆਂ ਇਤਿਹਾਸਕ ਕਥਾਵਾਂ ਸੁਣਦਿਆਂ ਬੀਤਿਆ। ਧਾਰਮਿਕ ਅਤੇ ਦੇਸ਼ ਭਗਤੀ ਦੇ ਗੁਣਾਂ ਨੂੰ ਵਿਰਸੇ ਵਿੱਚ ਗ੍ਰਹਿਣ ਕਰਕੇ ਵੀਹ ਸਾਲ ਦੀ ਭਰ ਜੁਆਨ ਉਮਰ ਵਿੱਚ ਆਪ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਭਰਤੀ ਹੋ ਗਏ। ਇਥੇ ਆਪ ਨੇ ਫੌਜੀ ਅਨੁਸ਼ਾਸਨ ਵੀ ਸਿੱਖਿਆ, ਵੱਖ-ਵੱਖ ਥਾਵਾਂ ਦਾ ਭਰਮਣ ਵੀ ਕੀਤਾ ਅਤੇ ਹਜ਼ਰੋਂ ਜ਼ਿਲ੍ਹਾ ਅੱਟਕ (ਹੁਣ ਪਾਕਿਸਤਾਨ) ਵਿੱਚ ਪ੍ਰਸਿੱਧ ਮਹਾਂਪੁਰਖ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਕੇ ਉਨ੍ਹਾਂ ਤੋਂ ਨਾਮ ਵੀ ਪ੍ਰਾਪਤ ਕੀਤਾ ਅਤੇ ਗੁਰਗੱਦੀ ਦੀ ਵਿਰਾਸਤ ਵੀ। ਫੌਜੀ ਜੀਵਨ ਵਿੱਚ ਚੰਗੇ ਜੀਵਨ ਦੇ ਚਾਹਵਾਨ ਲੋਕ ਆਪ ਤੋਂ ਪ੍ਰਭਾਵਤ ਹੋਏ ਅਤੇ ਆਪ ਦਾ ਜੱਸ ਹਰ ਪਾਸੇ ਫੈਲਿਆ। ਆਪ ਨੇ ਡੂੰਘੇ ਚਿੰਤਨ ਬਾਦ ਪੰਜਾਬ ਦੀ ਰਾਜਸੀ, ਆਰਥਕ, ਧਾਰਮਕ ਅਤੇ ਸਮਾਜਕ ਸਥਿਤੀ ਦੇ ਨਿਘਾਰ ਨੂੰ ਭਾਂਪਿਆ। ਲੋਕਾਂ ਦੇ ਚਰਿੱਤਰ ਵਿੱਚ ਆਈ ਭਾਰੀ ਗਿਰਾਵਟ ਨੂੰ ਦੇਖਦਿਆਂ ਆਪ ਨੇ ਕਹਿ ਦਿੱਤਾ ਕਿ ਸਦੀਆਂ ਦੀ ਜੱਦੋ-ਜਹਿਦ ਬਾਦ ਆਏ ਆਜ਼ਾਦੀ ਦੇ ਕੁਝ ਸਾਲ ਖ਼ਤਮ ਹੀ ਹੋਣ ਵਾਲੇ ਹਨ।

ਪੰਜਾਬ ਦੇ ਸਿਆਸੀ ਰੰਗਮੰਚ ਉੱਤੇ ਇਕ ਖ਼ੂਨੀ ਡਰਾਮਾ ਖੇਡਿਆ ਗਿਆ। ਦੇਸ਼ ਧ੍ਰੋਹ, ਸਵਾਰਥ ਅਤੇ ਪਾਪ ਦਾ ਬਾਜ਼ਾਰ ਗਰਮ ਹੋਇਆ। ਨਿੱਤ ਹੁੰਦੇ ਕਤਲਾਂ ਬਾਦ ਬਾਵਜੂਦ ਸੱਚੇ ਸੂਰਬੀਰਾਂ ਦੀਆਂ ਕੁਰਬਾਨੀਆਂ ਦੇ, ਦੋ ਜੰਗਾਂ ਬਾਦ ਮਾਰਚ ੧੮੪੯ ਵਿੱਚ ਭਾਰਤ ਦਾ ਆਖਰੀ ਬਚਿਆ ਆਜ਼ਾਦ ਰਾਜ ਪੰਜਾਬ ਵੀ ਅੰਗਰੇਜ਼ੀ ਸਲਤਨਤ ਵਿੱਚ ਸ਼ਾਮਲ ਕਰ ਲਿਆ ਗਿਆ।

ਇਸ ਵੇਲੇ ਦੇਸ਼ ਵਿੱਚ, ਵਿਸ਼ੇਸ਼ ਕਰਕੇ ਪੰਜਾਬ ਵਿੱਚ ਮਾਯੂਸੀ, ਨਿਤਾਣੇਪਨ ਦੀ ਕਾਲੀ ਬੋਲੀ ਰਾਤ ਦਾ ਸਿਖਰ ਸੀ। ਕਿਸੇ ਪਾਸਿਓਂ ਵੀ ਆਸ ਦੀ ਕਿਰਨ ਨਹੀਂ ਸੀ ਦਿਸ ਰਹੀ। ਘੋਰ ਨਿਰਾਸਤਾ ਭਰੇ ਇਸ ਸਮੇਂ ਵਿੱਚ ਸਤਿਗੁਰੂ ਰਾਮ ਸਿੰਘ ਸੂਰਜ ਵਾਂਗ ਉਦੇ ਹੋਏ ਅਤੇ ਦੇਸ਼ ਵਾਸੀਆਂ ਨੂੰ ਨਵੀਂ ਜਾਗ੍ਰਿਤੀ ਦਾ ਪੈਗ਼ਾਮ ਦਿੱਤਾ। ਉਹਨਾਂ ਸੰਨ ੧੮੫੭ ਦੇ ਗ਼ਦਰ ਸ਼ੁਰੂ ਹੋਣ ਤੋਂ ਵੀ ਇੱਕ ਮਹੀਨਾ ਪਹਿਲਾਂ ਵਿਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿੱਚ ਇੱਕ ਭਾਰੀ ਇਕੱਠ ਕਰਕੇ ਆਪਣੇ ਭਾਵੀ ਕਾਰਜਕ੍ਰਮ ਦਾ ਐਲਾਨ ਕੀਤਾ। ਆਪਣੇ ਭੁਲ ਚੁੱਕੇ ਗੌਰਵਮਈ ਵਿਰਸੇ ਨੂੰ ਯਾਦ ਕਰਾਉਂਦਿਆਂ ਜਿਥੇ ਆਪ ਨੇ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਨਾਮਧਾਰੀ ਸੰਤ ਖ਼ਾਲਸੇ ਦੀ ਬੁਨਿਆਦ ਰਖੀ ਉਥੇ ਸਮਾਜ ਵਿੱਚ ਫੈਲੇ ਹਰ ਤਰ੍ਹਾਂ ਦੇ ਅੰਧਕਾਰ ਨੂੰ ਖਤਮ ਕਰਨ ਲਈ ਵਿਸਤ੍ਰਿਤ ਯੋਜਨਾ ਵੀ ਬਣਾਈ। ਪੰਜਾਬ ਵਿੱਚ ਅੰਗਰੇਜ਼ੀ ਰਾਜ ਸਥਾਪਤ ਹੋਣ ਦੇ ਅੱਠ ਸਾਲ ਅੰਦਰ ਹੀ ਨਵੀਂ ਜਥੇਬੰਦੀ ਕਾਇਮ ਕਰ ਲਈ, ਜੋ ਨਾਮ ਜਪਣ ਕਰਕੇ ਨਾਮਧਾਰੀ ਸਿੱਖ ਅਤੇ ਬਾਦ ਵਿੱਚ ਕੂਕਾਂ ਮਾਰਨ ਕਰਕੇ 'ਕੂਕੇ' ਉਪਨਾਮ ਨਾਲ ਪ੍ਰਸਿੱਧ ਹੋਈ। ਪੂਰੇ ਵੀਹ ਸਾਲ ਦੇ ਅਧਿਐਨ ਅਤੇ ਸਾਧਨਾ ਦੇ ਬਾਦ ਆਪ ਨੇ ਸਿੱਟਾ ਕੱਢਿਆ ਕਿ ਸਮਾਜਕ ਕੁਰੀਤੀਆਂ ਵਿੱਚ ਫਸਿਆ ਕੋਈ ਵੀ ਭਾਈਚਾਰਾ ਆਜ਼ਾਦੀ ਦਾ ਸੁਪਨਾ ਨਹੀਂ ਲੈ ਸਕਦਾ। ਇਸਤਰੀ ਜਾਤੀ ਸਮਾਜ ਦਾ ਅੱਧਾ ਅੰਗ ਹੈ, ਜਿੰਨਾਂ ਚਿਰ ਉਹ ਗ਼ੁਲਾਮ ਹੈ ਸਮਾਜ ਆਜ਼ਾਦ ਹੋ ਹੀ ਨਹੀਂ ਸਕਦਾ। ਵਿਅਕਤੀ ਦੀ ਆਤਮਕ ਉੱਚਤਾ ਹੀ ਸਮਾਜ ਦੇ ਚਰਿੱਤਰ ਨੂੰ ਬਣਾਉਂਦੀ ਹੈ।

ਅਗਲੇ ਸਾਲਾਂ ਵਿੱਚ ਆਪ ਨੇ ਪੰਜਾਬ ਅਤੇ ਬਾਹਰ ਪਿੰਡ-ਪਿੰਡ ਦੌਰਾ ਕੀਤਾ ਅਤੇ ਉਪਦੇਸ਼ ਦਿੱਤਾ ਕਿ ਸਾਡੇ ਗੁਰੂ ਸਾਹਿਬਾਨ ਦੀ ਸਿੱਖਿਆ ਨੂੰ ਅਮਲੀ ਜੀਵਨ ਵਿੱਚ ਢਾਲਣ ਵਾਸਤੇ ਨਾਮ-ਸਿਮਰਨ ਗੁਰੂ ਵਿਅਕਤੀ ਉੱਤੇ ਆਸਥਾ, ਦਾਨ, ਇਸ਼ਨਾਨ, ਗੁਰਬਾਣੀ ਅਧਿਐਨ, ਪਾਠ,



Namdhari Elibrary NamdhariElibrary@gmail.com

ਕੀਰਤਨ, ਸੱਚਾ-ਸੁੱਚਾ ਜੀਵਨ ਮਰਿਆਦਾ ਵਜੋਂ ਅਪਨਾਉਣਾ ਅਤਿ ਜ਼ਰੂਰੀ ਹੈ।

ਸਮਾਜਕ ਖੇਤਰ ਵਿੱਚ ਆਪ ਨੇ ਇਸਤਰੀ ਜਾਤੀ ਦੇ ਉਥਾਨ ਵਾਸਤੇ ਜ਼ਬਰਦਸਤ ਉਪਕਾਰ ਅਤੇ ਉਪਰਾਲੇ ਕੀਤੇ। ਬੱਚੀਆਂ ਦੀ ਪੜ੍ਹਾਈ ਤੇ ਜ਼ੋਰ ਦੇਣ ਦੇ ਨਾਲ-ਨਾਲ ਉਸ ਸਮੇਂ ਦੇ ਰਿਵਾਜ ਦੇ ਵਿਪ੍ਰੀਤ ਬਾਲ ਵਿਆਹ ਬੰਦ ਕੀਤੇ। ਜੰਮਦੀਆਂ ਲੜਕੀਆਂ ਨੂੰ ਮਾਰ ਦੇਣ ਜਿਹੀ ਘਿਨਾਉਣੀ ਪ੍ਰਥਾ ਤੇ ਜ਼ਬਰਦਸਤ ਰੋਕ ਲਾਈ। ਇਸਤਰੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘਾਂ ਦੇ ਬਰਾਬਰ ਹੀ ਅਸਥਾਨ ਦਿੱਤਾ। ਅਨੰਦ ਕਾਰਜ ਦੀ ਸਾਦਾ ਅਤੇ ਸਾਤਵਿਕ ਰੀਤ ਤੋਰੀ। ਵਿਧਵਾਵਾਂ ਨੂੰ ਮੁੜ ਕੇ ਵਿਆਹ ਕਰਨ ਦੀ ਆਗਿਆ ਕੀਤੀ। ਥੋੜ੍ਹੇ ਸਮੇਂ ਵਿੱਚ ਹੀ ਇਸਤਰੀ ਜਾਤੀ ਦਾ ਸਨਮਾਨ ਬਹਾਲ ਕੀਤਾ।

ਆਜ਼ਾਦੀ ਪ੍ਰਾਪਤੀ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਸੁਦੇਸ਼ੀ ਅਤੇ ਨਾ-ਮਿਲਵਰਤਨ ਨੂੰ ਸਿਆਸੀ ਹਥਿਆਰ ਵਜੋਂ ਏਜਾਦ ਕੀਤਾ। ਜਿਵੇਂ ਪਹਿਲਾਂ ਵੀ ਦੱਸਿਆ ਗਿਆ ਹੈ ਕਿ ਪੰਡਿਤ ਨਹਿਰੂ ਅਤੇ ਡਾ. ਰਾਜਿੰਦਰ ਪ੍ਰਸਾਦ ਜੀ ਨੇ ਇਸ ਗੱਲ ਨੂੰ ਭਲੀ ਪ੍ਰਕਾਰ ਦਰਜ ਕੀਤਾ ਹੈ, ਪਰ ਇਥੇ ਅਸੀਂ ਸ਼ਹੀਦ ਭਗਤ ਸਿੰਘ ਦੇ ਲੇਖ ਦਾ ਹਵਾਲਾ ਦਿੰਦੇ ਹਾਂ ਜੋ ਲਿਖਦੇ ਹਨ—

"ਉਹਨਾਂ ਉਸ ਵੇਲੇ ਠੀਕ ਉਹ ਨਾ-ਮਿਲਵਰਤਨ ਦਾ ਪ੍ਰਚਾਰ ਸ਼ੁਰੂ ਕੀਤਾ, ਜੋ ੧੯੨੦ ਵਿੱਚ ਮਹਾਤਮਾ ਗਾਂਧੀ ਨੇ ਕੀਤਾ ਸੀ, ਉਨ੍ਹਾਂ ਦੀ ਨਾ-ਮਿਲਵਰਤਨ ਮਹਾਤਮਾ ਦੀ ਨਾ-ਮਿਲਵਰਤਨ ਤੋਂ ਵੀ ਕਈ ਗੱਲਾਂ ਵਿੱਚ ਵੱਧ ਕੇ ਸੀ।

ਅਦਾਲਤਾਂ ਦਾ ਬਾਈਕਾਟ-ਆਪਣੀਆਂ ਪੰਚਾਇਤਾਂ ਦੀ ਕਾਇਮੀ-ਸਰਕਾਰੀ ਤਾਲੀਮ ਦਾ ਬਾਈਕਾਟ-ਬਦੇਸ਼ੀ ਸਰਕਾਰ ਦੇ ਪੂਰੇ ਬਾਈਕਾਟ ਨਾਲ ਰੇਲ ਤਾਰ ਅਤੇ ਡਾਕ ਦੇ ਬਾਈਕਾਟ ਦਾ ਵੀ ਪ੍ਰਚਾਰ ਕੀਤਾ।

ਇਸ ਵੇਲੇ ਦੇਸ਼ ਇੰਨਾ ਸਾਹਸਹੀਣ ਹੋ ਕੇ ਉਹਨਾਂ ਚੀਜ਼ਾਂ ਉੱਤੇ ਇੰਨਾ ਨਿਰਭਰ ਹੋ ਗਿਆ ਸੀ ਕਿ ਉਹਨਾਂ ਦੇ ਬਾਈਕਾਟ ਦੀ ਗੱਲ ਸੋਚੀ ਵੀ ਨਹੀਂ ਸੀ ਜਾ ਸਕਦੀ। ਇਸ ਤਰ੍ਹਾਂ ਉਨ੍ਹਾਂ ਡਾਕ ਦਾ ਪ੍ਰਬੰਧ ਇੰਨਾ ਚੰਗਾ ਕਰ ਲਿਆ ਸੀ ਕਿ ਭਾਈ ਪਰਮਾਨੰਦ ਦੇ ਲੇਖ ਅਨੁਸਾਰ ਉਹਨਾਂ ਦੀ ਡਾਕ ਸਰਕਾਰੀ ਡਾਕ ਨਾਲੋਂ ਵੀ ਸ਼ਤਾਬੀ ਪਹੁੰਚਦੀ ਸੀ। ਇਹਨਾਂ ਗੱਲਾਂ ਦੇ ਨਾਲ ਸਾਦਾ ਪਹਿਰਾਵੇ ਅਤੇ ਸੁਦੇਸ਼ੀ ਪੁਸ਼ਾਕ ਪਹਿਨਣ ਦਾ ਜ਼ੋਰ ਨਾਲ ਉਪਦੇਸ਼ ਹੁੰਦਾ ਸੀ। ਪ੍ਰਚਾਰ ਦਾ ਕੰਮ ਇੰਨੀ ਦੇਰ ਨਾ ਹੋ ਸਕਿਆ ਅਤੇ ਸਰਕਾਰ ਇਸ ਉੱਤੇ ਕਰੜੀ ਨਜ਼ਰ ਰੱਖਣ ਲੱਗੀ। ਉਸ ਨੂੰ ਇਸ ਪਰੇਚੰਡ ਅੰਦੋਲਨ ਨੂੰ ਨੱਪ ਦੇਣ ਦੀ ਚਿੰਤਾ ਹੋ ਗਈ।"

ਸ਼ਹੀਦ ਭਗਤ ਸਿੰਘ ਦੀ ਉਪ੍ਰੋਕਤ ਟੂਕ ਬਹੁਤ ਵਿਸਤ੍ਰਿਤ ਪ੍ਰੋਗਰਾਮ ਨੂੰ ਸੰਖੇਪ ਵਿੱਚ ਵਰਨਣ ਕਰਦੀ ਹੈ।

੨ ਜੂਨ ਸੰਨ ੧੮੬੩ ਨੂੰ ਆਨੰਦ ਕਾਰਜਾਂ ਲਈ ਪਿੰਡ ਖੋਟੇ ਦੇ ਮੇਲੇ ਸਮੇਂ ਬਾਘਾ ਪੁਰਾਣੇ ਦੇ ਥਾਨੇ ਵਿੱਚ ਇਹ ਰਿਪੋਰਟ ਦਰਜ ਕਰਾਈ ਗਈ—"ਗੁਰੂ ਰਾਮ ਸਿੰਘ ਅਤੇ ਉਸ ਦੇ ਚੇਲਿਆਂ ਦੇ ਚਾਲੇ ਵੱਖਰੇ ਜਾਪਦੇ ਹਨ। ਉਹ ਸਰਕਾਰ ਵਿਰੁੱਧ ਗੱਲਾਂ ਕਰਦੇ ਹਨ। ਉਹ ਕਹਿੰਦੇ ਹਨ ਕਿ ਸਾਰਾ ਮੁਲਕ ਜਲਦੀ ਉਹਨਾਂ ਦਾ ਹੋ ਜਾਵੇਗਾ। ਉਨ੍ਹਾਂ ਪਿੱਛੇ ਸਵਾ ਲੱਖ ਆਦਮੀ ਹੋਵੇਗਾ।"

੯ ਜੂਨ ੧੮੬੩ ਨੂੰ ਪੰਜਾਬ ਦੇ ਡੀ.ਆਈ.ਜੀ. ਪੁਲਿਸ ਮੈਕ ਐਂਡਰੀਓ ਨੇ ਸਰਕਾਰ ਨੂੰ ਰਿਪੋਰਟ ਭੇਜੀ ਕਿ ਗੁਰੂ ਰਾਮ ਸਿੰਘ ਦੇ ਪ੍ਰਚਾਰ ਨੇ ਪੰਜਾਬ ਵਿੱਚ ਬੜੀ ਵੱਡੀ ਤਰਥਲੀ ਮਚਾ ਦਿੱਤੀ ਹੈ।

੧੮੬੬ ਵਿੱਚ ਅੰਬਾਲਾ ਦੇ ਕਮਿਸ਼ਨਰ ਕਰਨਲ ਆਰ.ਜੀ. ਟੇਲਰ ਨੇ ਸਰਕਾਰ ਨੂੰ ਭੇਜੀ ਰਿਪੋਰਟ ਵਿੱਚ ਕਿਹਾ ਇਹ ਮੇਰਾ ਪੱਕਾ ਯਕੀਨ ਹੈ ਕਿ ਨਾਮਧਾਰੀ ਗੱਭਰੂ ਦੇਰ-ਸਵੇਰ ਜੰਗ ਕਰਨ ਦਾ ਵਿਚਾਰ ਰੱਖਦੇ ਹਨ।

ਇਹ ਕੁਝ ਕੁ ਰਿਪੋਰਟਾਂ ਨਾਮ-ਮਾਤਰ ਹਨ। ਉਸ ਵੇਲੇ ਸਾਰੀ ਸੂਹੀਆ ਮਸ਼ੀਨਰੀ ਨਾਮਧਾਰੀਆਂ ਬਾਰੇ ਰਿਪੋਰਟਾਂ ਇਕੱਠੀਆਂ ਕਰਨ ਵਿੱਚ ਹੀ ਸਰਗਰਮ ਸੀ। ਹੋਰ ਸਰਕਾਰੀ ਅਤੇ ਗ਼ੈਰ ਸਰਕਾਰੀ ਰਿਪੋਰਟਾਂ ਨੇ ਸਰਕਾਰ ਦੇ ਮਨ ਅੰਦਰ ਨਾਮਧਾਰੀਆਂ ਦੀਆਂ ਸਰਗਰੀਆਂ ਬਾਰੇ ਡਰ ਪੈਦਾ ਕਰ ਦਿੱਤਾ। ਇਸ ਵੇਲੇ ਕਈ ਵਾਰ ਨਾਮਧਾਰੀਆਂ ਦੇ ਪ੍ਰਚਾਰ ਤੇ ਪਾਬੰਦੀਆਂ ਲੱਗੀਆਂ ਕਈ ਵਾਰ ਹਟੀਆਂ, ਪਰ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਭਾਵ ਖੇਤਰ ਫੈਲਦਾ ਹੀ ਗਿਆ। ਇਲਾਕਿਆਂ ਦੇ ਇਲਾਕੇ ਗੁਰੂ ਰਾਮ ਸਿੰਘ ਜੀ ਦੇ ਅਸਰ ਹੇਠ ਆਏ।

ਸਰਕਾਰ ਅੰਗਰੇਜ਼ੀ ਵਾਸਤੇ ਇਹ ਖ਼ਬਰ ਵੀ ਬਹੁਤ ਤੌਖਲਾ ਪੈਦਾ ਕਰਨ ਵਾਲੀ ਸੀ ਕਿ ਗੁਰੂ ਰਾਮ ਸਿੰਘ ਜੀ ਨੇ ਆਪਣੀ ਜਥੇਬੰਦੀ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਦੇਸ਼ ਨੂੰ ਬਾਦਸ਼ਾਹ ਅਕਬਰ ਵਾਂਗ ੨੨ ਸੂਬਿਆਂ ਵਿੱਚ ਵੰਡ ਕੇ ਸੂਬੇ ਅਥਵਾ ਸੂਬੇਦਾਰ ਕਾਇਮ ਕਰਕੇ ਅੰਗਰੇਜ਼ੀ ਹਕੂਮਤ ਦੇ ਸਮਾਂਨੰਤਰ ਵੱਖਰੀ ਆਜ਼ਾਦ ਹਕੂਮਤ ਕਾਇਮ ਕਰ ਲਈ ਹੈ। ਨੇਪਾਲ ਅਤੇ ਕਸ਼ਮੀਰ ਦੀਆਂ ਆਜ਼ਾਦ ਰਿਆਸਤਾਂ ਨਾਲ ਵੀ ਸਤਿਗੁਰੂ ਜੀ ਦੇ ਸਿੱਧੇ ਸੰਪਰਕ ਕਾਇਮ ਹੋ ਗਏ ਹਨ। ਹੋਰ ਹੈਰਾਨੀ ਵਾਲੀ ਇਹ ਗੱਲ ਸੀ ਕਿ ਅਫ਼ਗਾਨਿਸਤਾਨ ਦੇ ਸ਼ਾਹੀ ਘਰਾਨੇ ਦਾ ਇੱਕ ਸ਼ਹਿਜ਼ਾਦਾ ਗੁਪਤ ਰੂਪ ਵਿੱਚ ਭੈਣੀ ਸਾਹਿਬ ਗੁਰੂ ਜੀ ਨੂੰ ਮਿਲ ਕੇ ਗਿਆ ਹੈ। ਸੰਨ ੧੮੫੭ ਦੇ ਗ਼ਦਰ ਦੇ ਕਈ ਰੂਹ ਪੋਸ਼ ਬਾਗੀਆਂ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਗੁਪਤ ਸੰਬੰਧ ਹੈ।

ਅੰਤ ਅੰਦਰੋਂ-ਅੰਦਰੀ ਖੌਲਦਾ ਲਾਵਾ ਉਛਲ ਕੇ ਬਾਹਰ



Namdhari Elibrary NamdhariElibrary@gmail.com

ਆ ਹੀ ਗਿਆ। ਸਤਿਗੁਰੂ ਰਾਮ ਸਿੰਘ ਵੱਲੋਂ ਜਗਾਈ ਜੋਤ ਪੰਦਰਾਂ ਸਾਲਾਂ ਵਿੱਚ ਹੀ ਇੱਕ ਭਾਂਬੜ ਬਣ ਗਈ। ਜੋਸ਼ੀਲੇ ਨਾਮਧਾਰੀ ਜਵਾਨ ਬਾਕੀ ਸਭ ਕੁਝ ਤਾਂ ਬਰਦਾਸ਼ਤ ਕਰਦੇ ਰਹੇ, ਪਰ ਉਨ੍ਹਾਂ ਤੋਂ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਗੁਰਦੁਆਰੇ ਕੋਲ ਗਊਆਂ ਕਤਲ ਕਰਨ ਵਾਲਾ ਬੁੱਚੜਖਾਨਾ ਬਰਦਾਸ਼ਤ ਨਾ ਹੋਇਆ ਅਤੇ ਨਾ ਹੀ ਰਾਏਕੋਟ ਵਿੱਚ ਦਸਮ ਪਾਤਸ਼ਾਹ ਦੇ ਗੁਰਦੁਆਰੇ ਕੋਲ ਹੀ ਅਜਿਹਾ ਕਾਰਾ। ਉਹਨਾਂ ਨੇ ਬੁੱਚੜਾਂ ਨੂੰ ਮਾਰ ਦਿੱਤਾ ਅਤੇ ਗਊਆਂ ਆਜ਼ਾਦ ਕਰ ਦਿੱਤੀਆਂ। ਸਰਕਾਰ ਅੰਗਰੇਜ਼ੀ ਨੇ ਇਸ ਨੂੰ ਬਗ਼ਾਵਤ ਦਾ ਨਾਮ ਦਿੱਤਾ ਅਤੇ ਥਾਓਂ ਥਾਈਂ ਹੁਣ ਸ਼ਾਨਦਾਰ ਸ਼ਹੀਦੀਆਂ ਦੇ ਕਾਂਡ ਸ਼ੁਰੂ ਹੋ ਗਏ।

੧੫ ਸਤੰਬਰ ੧੮੭੧ ਨੂੰ ਅੰਮ੍ਰਿਤਸਰ ਵਿੱਚ ਚਾਰ ਨਾਮਧਾਰੀ ਸਿੰਘਾਂ ਲਹਿਣਾ ਸਿੰਘ, ਫਤਹਿ ਸਿੰਘ, ਹਾਕਮ ਸਿੰਘ, ਬੀਹਲਾ ਸਿੰਘ ਨੂੰ ਆਮ ਜਨਤਾ ਦੇ ਸਾਹਮਣੇ ਰਾਮ ਬਾਗ਼ ਦੇ ਇੱਕ ਬੋਹੜ ਨਾਲ ਫਾਹੇ ਲਾਇਆ ਗਿਆ। ਸਰਕਾਰ ਵਾਸਤੇ ਭਾਰੀ ਨਮੋਸ਼ੀ ਅਤੇ ਫਟਕਾਰ ਵਾਲੀ ਗੱਲ ਇਹ ਸੀ ਕਿ ਇਹਨਾਂ ਨਾਮਧਾਰੀਆਂ ਨੇ ਬਦੋਸਿਆਂ ਨੂੰ ਬਚਾਉਣ ਲਈ ਆਪ ਦੋਸ਼ ਕਬੂਲ ਕੀਤੇ ਅਤੇ ਕਤਲ ਦੇ ਸਬੂਤ ਪੇਸ਼ ਕੀਤੇ ਸਨ। ਇਥੇ ਹੀ ਬਸ ਨਹੀਂ, ਉਹਨਾਂ ਫਾਂਸੀ ਦੇ ਰੇਸ਼ਮੀ ਰੱਸੇ ਵੀ ਆਪ ਗਲਾਂ ਵਿੱਚ ਪਾਏ। ਇਹਨਾਂ ਸ਼ਹੀਦੀਆਂ ਨਾਲ ਨਾਮਧਾਰੀਆਂ ਦੀ ਬਹੁਤ ਜੈ-ਜੈ ਕਾਰ ਹੋਈ। ਇਸੇ ਕੇਸ ਵਿੱਚ ਇੱਕ ਹੋਰ ਸਿੰਘ, ਝੰਡਾ ਸਿੰਘ ਨੂੰ ਇੱਕ ਸਾਲ ਬਾਦ ਫਾਹੇ ਲਾਇਆ ਗਿਆ। ਸ. ਲਹਿਣਾ ਸਿੰਘ ਅਤੇ ਲਾਲ ਸਿੰਘ ਸਿਪਾਹੀ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ।

ਰਾਏਕੋਟ ਵਿੱਚ ਸੰਤ ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁਖ ਸਿੰਘ ਨੂੰ ਵੀ ਆਪਸ ਲੋਕਾਂ ਦੇ ਸਾਹਮਣੇ ਫਾਂਸੀ ਤੇ ਟੰਗਿਆ ਗਿਆ।

ਇਸੇ ਸਾਲ ਹੀ ਨਵੰਬਰ ਵਿੱਚ ਦੋ ਅਹਿਮ ਨਾਮਧਾਰੀਆਂ ਸੂਬਾ ਰਤਨ ਸਿੰਘ ਮੰਡੀ ਅਤੇ ਸੰਤ ਰਤਨ ਸਿੰਘ ਨਾਈਵਾਲਾ ਨੂੰ ਲੁਧਿਆਣਾ ਸੈਂਟਰਲ ਜੇਲ੍ਹ ਦੇ ਬਾਹਰ ਫਾਂਸੀ ਲਾਇਆ ਗਿਆ। ਇਹ ਦੋਵੇਂ ਸਜਨ ਵਾਰਦਾਤ ਵਿੱਚ ਸ਼ਾਮਲ ਨਹੀਂ ਸਨ। ਇਹਨਾਂ ਨਿਰਦੋਸ਼ਾਂ ਦੀ ਫਾਂਸੀ ਵਿਰੁੱਧ ਭਾਰੀ ਗੁੱਸਾ ਫੈਲਿਆ, ਜੋ ਮਾਲੇਰਕੋਟਲਾ ਰਿਆਸਤ ਤੇ ਹਮਲੇ ਦੇ ਰੂਪ ਵਿੱਚ ਨਿਕਲਿਆ।

ਸੰਨ ੧੮੭੨ ਦੀ ਜਨਵਰੀ ਨੂੰ ਮਲੇਰਕੋਟਲੇ ਵਿੱਚ ਭਾਰੀ ਘੱਲੂਘਾਰਾ ਹੋਇਆ। ੧੭ ਜਨਵਰੀ ਨੂੰ ੪੯ ਸਿੰਘ ਬਗ਼ੈਰ ਕਿਸੇ ਅਦਾਲਤੀ ਕਾਰਵਾਈ ਦੇ ਤੋਪ ਨਾਲ ਉਡਾਏ ਗਏ। ਸਿੰਘਾਂ ਨੇ ਬਹੁਤ ਬਹਾਦਰੀ ਨਾਲ ਖੁਦ ਮੰਗ ਕੇ ਤੋਪਾਂ ਵੱਲ ਮੂੰਹ ਕਰਕੇ ਆਚਾਦਾਨਾ ਰੂਪ ਵਿੱਚ ਸ਼ਹੀਦੀਆਂ ਪਾਈਆਂ। ਇੱਕ ਬੱਚੇ ਬਿਸ਼ਨ ਸਿੰਘ ਨੇ ਅੰਗਰੇਜ਼ ਡਿਪਟੀ ਕਮਿਸ਼ਨਰ ਕਾਵਨ ਦੀ ਦਾੜ੍ਹੀ ਫੜੀ ਤਾਂ ਉਸਨੂੰ ਤਲਵਾਰ ਨਾਲ ਸ਼ਹੀਦ ਕੀਤਾ ਗਿਆ। ਅਗਲੇ ਦਿਨ ਭਾਵ ੧੮ ਜਨਵਰੀ ਨੂੰ ੧੬ ਹੋਰ ਨਾਮਧਾਰੀਆਂ ਨੂੰ ਤੋਪ ਨਾਲ ਉਡਾ ਦਿੱਤਾ ਗਿਆ। ਲੋਕ ਕਵੀ ਹਰਨਾਮ ਸਿੰਘ ਬਗਲੀ ਨੇ ਆਪਣੀ ਕਾਵਿ ਪੁਸਤਕ 'ਸੰਤ ਖ਼ਾਲਸਾ' ਵਿੱਚ ਇਹਨਾਂ ਸ਼ਹੀਦੀਆਂ ਦਾ ਸ਼ਬਦੀ ਚਿੱਤਰ ਇਵੇਂ ਖਿੱਚਿਆ ਹੈ--

ਚਲੇ ਤੋਪ ਨਜ਼ਦੀਕ ਤੇ ਬਹੁਤ ਕੜਕੇ,
ਤੂੰਬੇ ਤੂੰਬੇ ਸਰੀਰ ਉਡਾਇ ਦੇਵੇ।
ਧੜ ਲੱਕ ਤੇ ਮੋਢਿਆਂ ਤਕ ਸਾਰਾ,
ਗੋਲਾ ਲਗ ਕੇ ਦੂਰ ਪੁਚਾਇ ਦੇਵੇ।
ਕੋਈ ਫੇਰ ਉੱਚਾ ਲੱਗੇ ਸੀਸ ਉਡ ਜੇ,
ਬੁਰਾ ਹਾਲ ਸਾ ਤੋਪ ਬਣਾਇ ਦੇਵੇ।
ਲੱਤਾਂ ਬਾਹਾਂ ਸਿਰ ਰਹੇ ਮੌਜੂਦ ਓਥੇ,
ਗੋਲਾ ਤਿੱਗ ਨੂੰ ਖ਼ਾਕ ਮਿਲਾਇ ਦੇਵੇ।
ਤੋਪ ਹੱਡਾਂ ਨੂੰ ਤਾਂ ਚਿਕਨਾ ਚੂਰ ਕਰਕੇ,
ਮਾਸ ਰੂਈ ਦੇ ਵਾਂਗ ਪਿੰਜਾਇ ਦੇਵੇ।
ਚਿੱਕੜ ਲਹੂ ਦਾ ਤੋਪ ਕਰ ਦਏ ਕਿਧਰੇ,
ਕਿਧਰੇ ਹੱਡਾਂ ਦਾ ਢੇਰ ਲਗਾਇ ਦੇਵੇ।
ਏਵੇਂ ਕਿਵੇਂ ਉਣੰਜਾ ਸ਼ਹੀਦ ਕਰਕੇ,
ਸਾਹਿਬ ਤੋਪ ਨੂੰ ਬੰਦ ਕਰਾਇ ਦੇਵੇ।
ਸਕਿਆ ਝੱਲ ਨਾ ਤਰਾਸ ਹਰਨਾਮ ਸਿੰਘਾ,
ਸੂਰਜ ਦੇਵਤਾ ਮੂੰਹ ਛੁਪਾਇ ਦੇਵੇ।

ਇੱਕ ਪਾਸੇ ਮਾਲੇਰਕੋਟਲੇ ਵਿੱਚ ਇਹ ਨਰ ਸੰਘਾਰ ਹੋ ਰਿਹਾ ਸੀ ਅਤੇ ਦੂਜੇ ਪਾਸੇ ੧੭ ਅਤੇ ੧੮ ਜਨਵਰੀ ੧੮੭੨ ਦੀ ਵਿਚਕਾਰਲੀ ਬਰਫੀਲੀ ਰਾਤ ਨੂੰ ਸ੍ਰੀ ਭੈਣੀ ਸਾਹਿਬ ਵਿੱਚ ਕਹਿਰ ਵਰਤ ਰਿਹਾ ਸੀ। ਸਤਿਗੁਰੂ ਰਾਮ ਸਿੰਘ ਜੀ ਨੂੰ ਰਾਤੋ-ਰਾਤ ਮੁੱਖੀ ਸੂਬਿਆਂ ਸਹਿਤ ਜਲਾਵਤਨ ਕੀਤਾ ਗਿਆ। ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣਾ ਲਿਆ ਕੇ ਤੜਕੇ ਚਾਰ ਵਜੇ ਸਪੈਸ਼ਲ ਰੇਲ ਗੱਡੀ ਵਿੱਚ ਵਿਸ਼ੇਸ਼ ਫੌਜੀ ਗਾਰਦ ਦੇ ਪਹਿਰੇ ਵਿੱਚ ਜਲਾਵਤਨ ਕੀਤਾ ਗਿਆ। ਪਹਿਲਾਂ ਅਲਾਹਾਬਾਦ ਕਿਲ੍ਹੇ ਵਿੱਚ ਨਜ਼ਰਬੰਦ ਕੀਤਾ ਗਿਆ ਅਤੇ ਬਾਅਦ ਵਿੱਚ ਕਲਕੱਤਾ ਰਾਹੀਂ ਸਮੁੰਦਰੀ ਜਹਾਜ਼ ਤੇ ਚੜ੍ਹਾ ਕੇ ਬਰਮਾ ਦੇਸ਼ ਵਿੱਚ ਕੈਦ ਕੀਤਾ ਗਿਆ। ਸਤਿਗੁਰੂ ਜੀ ਦੇ ਦੋ ਪ੍ਰਮੁੱਖ ਸੂਬੇ ਬਾਬਾ ਕਾਹਨ ਸਿੰਘ ਅਤੇ ਬਾਬਾ ਸਾਹਿਬ ਸਿੰਘ, ਅਰਬ ਇਲਾਕੇ ਦੇ ਸ਼ਹਿਰ ਅਦਨ ਵਿੱਚ ਭੇਜੇ ਗਏ। ਸੂਬਾ ਪਹਾੜਾ ਸਿੰਘ, ਸੂਬਾ ਰੂੜ ਸਿੰਘ ਅਤੇ ਸੂਬਾ ਮਲੂਕ ਸਿੰਘ ਨੂੰ ਅਸੀਰਗੜ੍ਹ ਯੂ.ਪੀ. ਦੇ ਕਿਲ੍ਹੇ ਵਿੱਚ ਕੈਦ ਕੀਤਾ ਗਿਆ। ਬਾਬਾ ਬਰ੍ਹਮਾ ਸਿੰਘ, ਬਾਬਾ ਲੱਖਾ ਸਿੰਘ ਅਤੇ ਬਾਬਾ ਜਵਾਹਰ ਸਿੰਘ ਬਰ੍ਹਮਾ ਦੇ ਸ਼ਹਿਰ ਮੌਲਮੀਨ ਵਿੱਚ ਡੱਕੇ ਗਏ। ਸ੍ਰੀ ਭੈਣੀ ਸਾਹਿਬ ਦੇ



Namdhari Elibrary NamdhariElibrary@gmail.com

ਡੇਰੇ ਦੀ ਬਾਰ ਬਾਰ ਤਲਾਸ਼ੀ ਲਈ ਗਈ ਅਤੇ ਇਸ ਦੀ ਜ਼ਮੀਨ ਨੂੰ ਪਾਣੀ ਤੱਕ ਪੁਟਿਆ ਗਿਆ। ਪੂਰੀ ਅੱਧੀ ਸਦੀ ਗੁਰਦੁਆਰੇ ਦੇ ਦਰਾਂ ਮੂਹਰੇ ਪੁਲਿਸ ਦੀ ਵਿਸ਼ੇਸ਼ ਚੌਕੀ ਕਾਇਮ ਰਹੀ। ਨਾਮਧਾਰੀਆਂ ਦੇ ਪ੍ਰਚਾਰ ਪ੍ਰਸਾਰ ਇੱਥੋਂ ਤੱਕ ਕਿ ਧਾਰਮਿਕ ਸਮਾਗਮਾਂ ਤੇ ਵੀ ਪਾਬੰਦੀ ਲਾਈ ਗਈ। ਇਨ੍ਹਾਂ ਦੇ ਪਾਠਾਂ, ਅਖੰਡਪਾਠਾਂ ਤੇ ਇਕੱਤਰ ਹੋਣ ਵਾਲੇ ਲੋਕਾਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ।

ਸਰਕਾਰ ਅੰਗਰੇਜ਼ੀ ਦਾ ਸਾਰਾ ਜ਼ੋਰ ਬਰ੍ਹਮਾ ਵਿੱਚ ਕੈਦ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਜਾਨਸ਼ੀਨ ਛੋਟੇ ਭਰਾਤਾ ਗੁਰੂ ਹਰੀ ਸਿੰਘ ਜੀ ਅਤੇ ਹੋਰ ਪੰਜਾਬੀਆਂ ਨਾਲ ਸੰਪਰਕ ਨੂੰ ਤੋੜਣ ਵਿੱਚ ਲੱਗਾ ਹੋਇਆ ਸੀ। ਪਰ ਨਾਮਧਾਰੀਆਂ ਨੇ ਬਰ੍ਹਮਾ ਵਿੱਚ ਵੀ ਜਾ ਕੇ ਸਤਿਗੁਰੂ ਜੀ ਨਾਲ ਮਿਲਣੀਆਂ ਹੀ ਨਹੀਂ ਕੀਤੀਆਂ, ਸਗੋਂ ਉਨ੍ਹਾਂ ਪਾਸੋਂ ਗੁਪਤ ਤੌਰ ਤੇ ਚਿੱਠੀਆਂ ਹੁਕਮਨਾਮੇ ਵੀ ਲਿਆਂਦੇ।

ਸਤਿਗੁਰੂ ਹਰੀ ਸਿੰਘ ਜੀ ਬਹੁਤ ਧੀਰ ਵੀਰ ਅਤੇ ਨਿਮਰ ਸੁਭਾਅ ਦੇ ਸਨ, ਪਰ ਉਨ੍ਹਾਂ ਦੀ ਆਤਮਾ ਸਟੀਲ ਵਰਗੀ ਮਜ਼ਬੂਤ ਸੀ। ਉਨ੍ਹਾਂ ਨੂੰ ਬਹੁਤ ਸਖਤੀਆਂ ਸਹਿਣੀਆਂ ਪਈਆਂ, ਪਰ ਉਨ੍ਹਾਂ ਨੇ ਨਾਮਧਾਰੀਆਂ ਦੀਆਂ ਸਰਗਰਮੀਆਂ ਨੂੰ ਅੰਤਰਾਸ਼ਟਰੀ ਪੱਧਰ 'ਤੇ ਪਹੁੰਚਾਇਆ। ਇੱਕ ਪਾਸੇ ਬਰ੍ਹਮਾ ਵਿੱਚ ਸਤਿਗੁਰੂ ਰਾਮ ਸਿੰਘ ਨਾਲ ਸੰਪਰਕ ਦੂਜੇ ਪਾਸੇ ਰੂਸ ਸਰਕਾਰ ਤੱਕ ਪਹੁੰਚ। ਇੱਕ ੭੨ ਸਾਲ ਦਾ ਨਾਮਧਾਰੀ ਸੂਬਾ ਗੁਰਚਰਨ ਸਿੰਘ ਤਾਂ ਕਮਾਲ ਦਾ ਜਵਾਂ ਮਰਦ ਨਿਕਲਿਆ। ਉਹ ਬਿਖੜੇ ਪੈਂਡੇ ਝਾਗਦਾ, ਪਹਾੜੀਆਂ ਲੰਘਦਾ ਖੁਦ ਰੂਸੀ ਤੁਰਕਸਤਾਨ ਵਿੱਚ ਚਿੱਠੀਆਂ ਲੈ ਕੇ ਪੁੱਜ ਗਿਆ। ਇੰਗਲੈਂਡ ਵਿੱਚ ਬੈਠੇ ਮਹਾਰਾਜਾ ਦਲੀਪ ਸਿੰਘ ਨੂੰ ਵੀ ਨਾਮਧਾਰੀ ਵਫ਼ਦ ਮਿਲਿਆ। ਇਕ ਸਮੇਂ ਦੇਸ਼ ਵਿੱਚ ਭਿਆਨਕ ਕਾਲ ਪਿਆ। ਭੈਣੀ ਸਾਹਿਬ ਗੁਰੂ ਕਾ ਲੰਗਰ ਅਤੁਟ ਚਲਦਾ ਰਿਹਾ। ਇਸੇ ਬਹਾਨੇ ਸਰਕਾਰ ਨੇ ਲੰਗਰ ਵਾਸਤੇ ਜ਼ਮੀਨ ਮੁਰੱਬੇ ਦੇਣ ਦਾ ਪਲੋਭਣ ਦਿੱਤਾ। ਸਤਿਗੁਰੂ ਹਰੀ ਸਿੰਘ ਨੇ ਇਹ ਭਾਰੀ ਪੇਸ਼ਕਸ਼ ਠੁਕਰਾ ਕੇ ਆਜ਼ਾਦੀ ਦਾ ਪੈਂਤੜਾ ਹੀ ਕਾਇਮ ਰੱਖਿਆ।

ਸੰਨ ੧੯੦੬ ਵਿੱਚ ਨਾਮਧਾਰੀਆਂ ਦੀ ਅਗਵਾਈ ਨੌਜਵਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੱਥਾਂ ਵਿੱਚ ਆਈ। ਆਪ ਨੇ ਨਾਮਧਾਰੀਆਂ ਵਿੱਚ ਮੁੜ ਇੱਕ ਵਾਰ ਭਾਰੀ ਸਰਗਰਮੀ ਲੈ ਆਂਦੀ। ਭਾਰਤ ਵਿੱਚ ਚਲ ਰਹੀ ਹਰ ਇੱਕ ਆਜ਼ਾਦੀ ਦੀ ਤਹਿਰੀਕ ਨੂੰ ਉਹਨਾਂ ਭਰਪੂਰ ਸਹਿਯੋਗ ਦਿੱਤਾ। ਸ੍ਰੀ ਭੈਣੀ ਸਾਹਿਬ ਆਜ਼ਾਦੀ ਸੰਗਰਾਮੀਆਂ ਦੀਆਂ ਗੁਪਤ ਤੇ ਪ੍ਰਗਟ ਸਰਗਰਮੀਆਂ ਲਈ ਪਨਾਹਗਾਹ ਬਣ ਗਿਆ। ਆਪਣੇ ਅੰਗਰੇਜ਼ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦੇ ਮੁਕਾਬਲੇ ਜੋੜੋ ਅਤੇ ਆਜ਼ਾਦ ਹੋਵੋ ਦੀ ਪਾਲਿਸੀ ਨੂੰ ਅਪਨਾਉਂਦਿਆਂ ਵੱਖ-ਵੱਖ ਸਮਾਜਾਂ ਅਤੇ ਧਰਮਾਂ ਨੂੰ ਜੋੜਣ ਲਈ ਕਾਨਫਰੰਸਾਂ ਕੀਤੀਆਂ। ਕਾਂਗਰਸ ਨੂੰ ਆਜ਼ਾਦੀ ਸੰਗਰਾਮ ਵਿੱਚ ਪੂਰਾ ਸਹਿਯੋਗ ਦਿੱਤਾ। ਪ੍ਰਮੁੱਖ ਨਾਮਧਾਰੀ ਪਿਕਟਿੰਗ ਵਿੱਚ ਸ਼ਾਮਲ ਹੋਏ ਅਤੇ ਮੋਰਚਿਆਂ ਦੇ ਡਿਕਟੇਟਰ ਵੀ ਬਣੇ।

ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਤੋਂ ਦੋ ਸਾਲ ਦੇ ਅੰਦਰ ਹੀ ਦੁਆਬੇ ਦੇ ਪ੍ਰਸਿੱਧ ਪਿੰਡ ਮੁਠੱਡੇ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਧਾਨਗੀ ਵਿੱਚ ਮਾਲੇਰਕੋਟਲੇ ਦੇ ਸ਼ਹੀਦਾਂ ਨਮਿੱਤ ਮੇਲਾ ੧੭-੧੮-੧੯ ਜਨਵਰੀ ੧੯੨੧ ਨੂੰ ਕੀਤਾ ਗਿਆ। ਇਸ ਵਿੱਚ ਪ੍ਰਸਿੱਧ ਕਾਂਗਰਸੀ ਅਤੇ ਹੋਰ ਦੇਸ਼ ਭਗਤ ਸ਼ਾਮਲ ਹੋਏ। ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਪਿਤਾ ਸ. ਕਿਸ਼ਨ ਸਿੰਘ ਵੀ ਇਸ ਵਿੱਚ ਪੂਰੇ ਜੋਸ਼ ਨਾਲ ਪੁੱਜੇ ਸਨ। ਪਿੰਡ ਸਿਆਹੜ ਅਤੇ ਹੋਰ ਥਾਈਂ ਵੀ ਆਜ਼ਾਦੀ ਦੇ ਹੱਕ ਵਿੱਚ ਭਰਵੇਂ ਸਮਾਗਮ ਹੋਏ।

ਸੈਂਟਰਲ ਕੂਕਾ ਕਾਂਗਰਸ ਦਲ ਦੀ ਇਕ ਨਵੀਂ ਜਥੇਬੰਦੀ ਕਾਇਮ ਕੀਤੀ ਗਈ। ਲਾਹੌਰ ਅਤੇ ਹੋਰ ਥਾਈਂ ਭਾਰੀ ਜਲਸਿਆਂ ਵਿੱਚ ਦੇਸ਼ ਵਾਸਤੇ ਨਾਮਧਾਰੀਆਂ ਵੱਲੋਂ ਦਿੱਤੀਆਂ ਭਾਰੀ ਕੁਰਬਾਨੀਆਂ ਦਾ ਪ੍ਰਚਾਰ ਹੋਇਆ। ਉੱਘੇ ਨਾਮਧਾਰੀ ਆਗੂ, ਮਹਾਰਾਜ ਨਿਹਾਲ ਸਿੰਘ, ਨਿਧਾਨ ਸਿੰਘ ਆਲਮ, ਪੰਡਿਤ ਮੁਨਸ਼ਾ ਸਿੰਘ ਆਦਿ ਨੂੰ ਗ੍ਰਿਫਤਾਰ ਕੀਤਾ ਗਿਆ।

ਸੰਨ ੧੯੨੯ ਦੇ ਲਾਹੌਰ ਕਾਂਗਰਸ ਦੇ ਸੈਸ਼ਨ ਵਿੱਚ ਸੰਪੂਰਨ ਆਜ਼ਾਦੀ ਦਾ ਮਤਾ ਪਾਸ ਹੋਇਆ। ਇਸ ਸੈਸ਼ਨ ਦੇ ਪ੍ਰਧਾਨ ਪੰਡਿਤ ਜਵਾਹਰ ਲਾਲ ਨਹਿਰੂ ਦੇ ਜਲੂਸ ਵਿੱਚ ਪੰਡਿਤ ਨਹਿਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਭੇਜੇ ਘੋੜੇ ਤੇ ਸਵਾਰ ਹੋਏ ਅਤੇ ਸੌ ਘੋੜ-ਸਵਾਰ ਨਾਮਧਾਰੀਆਂ ਨੇ ਜਲੂਸ ਦੀ ਸ਼ਾਨ ਨੂੰ ਦੂਬਾਲਾ ਕੀਤਾ। ਸਤਿਗੁਰੂ ਜੀ ਦੇ ਪੂਜ ਮਾਤਾ ਜੀਵਨ ਕੌਰ ਜੀ ਦੀ ਅਗਵਾਈ ਵਿੱਚ ਸਾਰੀ ਕਾਨਫਰੰਸ ਵਾਸਤੇ ਲੰਗਰ ਦਾ ਪ੍ਰਬੰਧ ਕੀਤਾ ਗਿਆ।

ਸੰਨ ੧੯੩੯ ਨੂੰ ਲੁਧਿਆਣਾ ਵਿੱਚ ਰਿਆਸਤੀ ਲੋਕਾਂ ਦੀ ਕਾਨਫਰੰਸ ਵਿੱਚ ਖੁਦ ਆਪ ਸਤਿਗੁਰੂ ਪ੍ਰਤਾਪ ਸਿੰਘ ਜੀ ਘੋੜੇ ਤੇ ਸਵਾਰ ਹੋ ਕੇ ਜਲੂਸ ਵਿੱਚ ਸ਼ਾਮਲ ਹੋਏ ਤੇ ਕਾਨਫਰੰਸ ਦੇ ਪ੍ਰਧਾਨ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਆਪਣੇ ਖਾਸ ਘੋੜੇ ਤੇ ਸਵਾਰੀ ਕਰਵਾਕੇ ਮਾਣ ਵਧਾਇਆ। ਪੰਡਿਤ ਨਹਿਰੂ ਅਤੇ ਹੋਰ ਕੌਮੀ ਨੇਤਾ ਸ੍ਰੀ ਭੈਣੀ ਸਾਹਿਬ ਦੇ ਪਿੰਡ ਵਿੱਚ ਆਜ਼ਾਦੀ ਦੀ ਪੂਜ ਭੂਮੀ ਦੇ ਦਰਸ਼ਨ ਕਰਨ ਆਏ।

੧੫ ਅਗਸਤ ੧੯੪੭ ਤੱਕ ਅਤੇ ਉਸ ਤੋਂ ਬਾਅਦ ਵੀ ਨਾਮਧਾਰੀਆਂ ਨੇ ਸਾਮਰਾਜ ਵਿਰੋਧੀ ਪੈਂਤੜਾ ਹੀ ਕਾਇਮ ਰੱਖਿਆ। ਨਾ ਤਾਂ ਕੈਦਾਂ ਦੇ ਤਸੀਹਿਆਂ ਦਾ ਡਰ—ਨਾ ਮਾਇਆ, ਜ਼ਮੀਨ ਦੇ ਮੁਰੱਬਿਆਂ ਦਾ ਲਾਲਚ ਉਹਨਾਂ ਨੂੰ ਆਪਣੇ ਰਾਹ ਤੋਂ ਰੋਕ ਸਕਿਆ। ਨਿਰਸੰਦੇਹ ਆਜ਼ਾਦੀ ਸੰਗਰਾਮ ਵਿੱਚ ਨਾਮਧਾਰੀ ਲਹਿਰ ਦੇ ਯੋਗਦਾਨ ਦੀ ਕਹਾਣੀ ਬਹੁਤ ਲੰਮੀ ਵਿਸਤ੍ਰਿਤ ਅਤੇ ਗੌਰਵਸ਼ਾਲੀ ਹੈ। **



Namdhari Elibrary NamdhariElibrary@gmail.com

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

✆ 61040
Code 01824

**For Fitting Diesel Engines in Foreign**

**&**

**INDIAN CAR BODIES**




*Specialists in :*

**Mercedes Benz Car Repairing**

**AMARJIT MOTOR GARAGE**

**G.T. Road, Opp. Jalandhar Octroi Post,**

**PHAGWARA**





Namdhari Elibrary NamdhariElibrary@gmail.com

# "ਕੌਣ ਚੁਣੇਗਾ ਮੇਰੇ ਸ਼ਬਦਾਂ ਦੇ ਫੁੱਲ"

—ਸੰਤੋਖ ਸਿੰਘ ਸਫ਼ਰੀ

ਆ-ਓ ਅੱਜ ਦੇ ਵਿਗੜੇ ਹੋਏ ਬੇ-ਪੀਰ ਸਮੇਂ ਦੇ ਬੇ-ਪੀਰਿਆ ਪੀਰਾ। ਕੁਝ ਸੁਣ ਕਿਸੇ ਭੂਤਰੇ ਹੋਏ ਬੁੱਢੇ ਕਵੀ ਦੀਆਂ ਗੱਲਾਂ। ਓ ਭੋਲਿਆ ਅਸ਼ਲੀਲਤਾ ਦੀ ਭੀੜ ਏਨੀ ਨਾ ਲਾ ਕਿ ਆਪ ਹੀ ਗੁਆਚ ਜਾਏਂ। ਤਲਵਾਰਾਂ ਵਰਗੀਆਂ ਅਰਧ ਨਗਨ ਮੁਟਿਆਰਾ ਕੋਲੋਂ ਮੇਲੇ ਲਗਾਵਾ ਕੇ ਬਕਰੇ ਨਾ ਬੁਲਾ, ਮਤੇ ਆਪ ਹੀ ਬਲੀ ਦਾ ਬਕਰਾ ਬਣ ਬੈਠੇਂ। ਫੁੱਲਾਂ ਦੇ ਪਹਿਰਾਵੇ ਪੁਆ ਕੇ ਕੰਜਕਾਂ ਨੂੰ ਕੁਰਾਹੇ ਨਾ ਪਾ। ਵਹਿਸ਼ਤਾਂ ਦੇ ਮੇਲੇ ਲਾ ਕੇ ਰੱਬ ਦੇ ਸਰੂਪ ਰਾਗ ਬਸੰਤ ਨੂੰ ਡਾਂਗਾਂ ਨਾਲ ਕੁੱਟਾਪਾ ਨਾ ਚਾਹੜ। ਸਿਰ ਤੇ ਬਾਹਵਾਂ ਧਰ ਕੇ ਰੋਣ ਵਾਲੇ (ਅਸੀਂ ਮਰ ਗਏ ਨੀ ਹਾਏ ਮਰ ਗਏ) ਕਹਿਣ ਵਾਲੇ ਪੈਦਾ ਨਾ ਕਰ। ਵੇਖੀਂ ਹਾਏ-ਹਾਏ ਕਰਨ ਵਾਲਿਆਂ ਨਾਲ ਆਪ ਹੀ ਨਾ ਪਿੱਟਣ ਲਗ ਪਈਂ। ਦੀਦਾ ਦਾਨਿਸ਼ਤਾ ਚੁੰਮਨ ਅਵਾਰਾਂ ਗਾਈਆਂ ਵਾਂਗੂ ਘੁੰਮਨ ਦੇ ਆਦੀ ਨਾ ਬਣਾਅ। ਓ ਅਸ਼ਲੀਲਵਾਦੀਆ! ਕਦੇ ਕਿਸੇ ਆਸ਼ਕ ਯਾਰ ਨੂੰ ਪੁਛਿਆ ਈ ਕਿ ਇਸ਼ਕ ਦੀ ਜ਼ਾਤ ਕੀ ਏ। ਕਦੇ ਕਿਸੇ ਨੂੰ ਪੁਛਿਆ ਈ ਕਿ ਇਸ਼ਕ ਦੀ ਰੀਤ ਤੇ ਪ੍ਰੀਤ ਕੈਸੀ ਹੈ। ਕਦੇ ਪੁਛਿਆ ਈ ਕਿ ਇਸ਼ਕ ਪੈਗੰਬਰ ਦਾ ਧਾਮ-ਮਕਾਮ ਕਿਹੜਾ ਹੈ। ਮੈਂ ਤੈਨੂੰ ਇਕ ਮਸ਼ਵਰਾ ਦੇ ਕੇ ਫੇਰ ਅਗਲੇਰੀ ਬਾਤ ਕਰਾਂਗਾ :

ਐ ਅਸ਼ਲੀਲਿਆ ਇਸ਼ਕ ਦੇ ਪੀਰ ਵਾਲੀ,
ਪਾਕ-ਉਲ-ਪਾਕ-ਕਿਤਾਬ, ਖ਼ਰਾਬ, ਨਾ ਕਰ।
ਜਿਹੜਾ ਮੋਤੀ ਮੁਹੱਬਤ ਦੀ ਸਿੱਪ ਦਾ ਏ,
ਉਹਦੀ ਆਬ, ਨਾ-ਯਾਬ, ਖ਼ਰਾਬ, ਨਾ ਕਰ।
ਪੰਜਾਬ ਗ਼ੈਰਤ ਦਾ ਸੂਹਾ ਗੁਲਾਬ ਖਿੜਿਆ,
ਇਹ ਸ਼ਾਦਾਬ, ਪੰਜਾਬ, ਖ਼ਰਾਬ, ਨਾ ਕਰ।
ਬਾਬ ਇਸ਼ਕ ਦਾ ਲਹੂ ਦੇ ਨਾਲ ਬਣਿਐਂ,
ਇਹ ਮਹਿਤਾਬ, ਸ਼ਬਾਬ, ਖਰਾਬ, ਨਾ ਕਰ।
ਰਹਿਤਲ ਬਹਿਤਲ ਦੀ ਰਹਿਤ ਨਹੀਂ ਤੂੰ ਰੱਖੀ,
ਤੂੰ ਇਹ ਸਾਰੀ ਦੀ ਸਾਰੀ ਹੀ ਸਾੜ ਦਿੱਤੀ।
ਆਇਤਾਂ ਵਰਗੀਆਂ ਔਰਤਾਂ ਨਗਨ ਕਰਕੇ,
ਸਭਿਤਾ ਪੈਰਾਂ ਦੇ ਹੇਠ ਲਤਾੜ ਦਿੱਤੀ।

ਕੀ ? ਕਦੇ ਤੇਰੇ ਜ਼ਮੀਰ ਦੀ ਅੱਖ ਨਹੀਂ ਖੁਲ੍ਹੀ। ਕਦੇ ਧਿਆਨ ਕੀਤਾ ਈ ਤੇਰੀਆਂ ਜੰਮੀਆਂ ਜਾਈਆਂ ਨੂੰ ਕੌਣ ਲੁਟ ਖੜਦਾ ਸੀ। ਕੀ ਤੇਰੇ ਕੰਨਾਂ ਨੂੰ ਡੱਪੇ ਚੜ੍ਹ ਗਏ ਨੇ ਅਬਦਾਲੀ ਦੇ ਘੋੜੇ ਕਿਵੇਂ ਪੰਜਾਬ ਦੀ ਹਿੱਕ ਤੇ ਪਉੜ ਮਾਰਦੇ ਸਨ। ਕੀ ਮੁਟਿਆਰਾਂ ਗੁਟਾਰਾਂ ਦੀਆਂ ਚੀਕਾਂ ਕਦੇ ਯਾਦ ਆਈਆਂ ਨੇ।

ਲੋਕਤਾ ਨੂੰ ਬੁਜ਼ਦਿਲੀ ਵਿੱਚ ਲਜਾਣ ਵਾਲਿਆ ਕਦੇ ਵਰਿਆਮਤਾ ਦੀ ਗੱਲ ਵੀ ਕੀਤੀ ਆ। ਕਦੇ ਓਹਨਾਂ ਵੀਰਾਂ ਅਤੇ ਵੀਰਾਂਗਣਾਂ ਨੂੰ ਯਾਦ ਕੀਤਾ ਈ, ਜੀਹਨਾਂ ਨੇ ਵੈਰੀ ਦਾ ਐਸਾ ਮੂੰਹ ਭੰਨਿਆ ਕਿ ਫੇਰ ਕਿਸੇ ਨੇ ਪੰਜਾਬ ਵਲ ਮੂੰਹ ਹੀ ਨਹੀਂ ਕੀਤਾ। ਕਦੇ ਨੂਰਪੁਰੀ ਦਾ ਗੀਤ ਗਾਇਆ ਈ (ਕੌਣ ਆਖੂ ਹੌਲਦਾਰਨੀ ਐਵੇਂ ਆਵੀਂ ਨਾ ਕਟਾ ਕੇ ਨਾਂਵਾਂ)। ਕਦੇ ਸੰਤੋਖ ਸਫ਼ਰੀ ਦਾ ਗੀਤ ਸੁਣਿਆ ਈ (ਜੰਗ ਜਿੱਤ ਕੇ ਚੰਨਾ ਘਰ ਆਵੀਂ ਮਾਹੀ ਵੇ ਬੰਦੂਕ ਵਾਲਿਆ)। ਜੰਗ ਵਿੱਚ ਟੋਰ ਭਾਬੀਏ, ਮੈਨੂੰ ਬੰਨ੍ਹ ਕੇ ਕੇਸਰੀ ਚੀਰਾ। ਕਦੇ ਮੋਹਨ ਸਿੰਘ ਮਾਹਿਰ ਦੇ ਵਲਵਲਿਆਂ ਵੱਲ ਵੀ ਖਿਆਲ ਕੀਤਾ ਈ—

ਵਾਗਾਂ ਫੜ ਦੇ ਹੰਝੂਆਂ ਵਾਲੀਏ ਨੀ,
ਪੈਰ ਧਰਨ ਦੇ ਮੈਨੂੰ ਰਕਾਬ ਉੱਤੇ।

ਕਦੇ ਅੰਮ੍ਰਿਤਾ ਪ੍ਰੀਤਮ ਦੀ ਹੂਕ ਤੇ ਕੂਕ ਸੁਣੀ ਆ, ਕਿਵੇਂ ਕੂੰਜ ਵਾਂਗ ਕੁਰਲਾਅ ਕੇ ਵਾਰਸ ਸ਼ਾਹ ਨੂੰ ਕਹਿੰਦੀ ਏ:

ਅੱਜ ਆਖਾਂ ਵਾਰਸ ਸ਼ਾਹ ਨੂੰ ਕਿਤੇ ਕਬਰਾਂ ਵਿਚੋਂ ਬੋਲ॥
ਤੇ ਅਜ ਕਤਾਬ-ਏ-ਇਸ਼ਕ ਦਾ ਕੋਈ ਅਗਲਾ ਵਰਕਾ ਫੋਲ॥

ਕੀ ? ਕਦੇ ਇਸ਼ਕ ਨੂੰ ਤੀਰਾਂ ਦੀ ਨੋਕ ਤੇ ਨੱਚਦਾ ਵੇਖਿਆ ਈ। ਕਦੇ ਧਰਮੀ ਵੀਰ ਹਕੀਕਤ ਦੀ ਤਾਕਤ ਦੀ ਗਾਥਾ ਸੁਣੀ ਆ। ਕਾਤਲ ਨੂੰ ਕਿਵੇਂ ਵੰਗਾਰਦਾ ਹੈ—

ਕਾਤਲ ਧਾਰ ਤਲਵਾਰ ਦੀ ਵੇਖ ਪਹਿਲੋਂ,
ਕਰੀਂ ਵਾਰ ਤਲਵਾਰ ਨੂੰ ਤੇਜ ਕਰਕੇ।

ਕੀ ? ਕਦੇ ਸ਼ਿਵਾ ਜੀ ਮਰਹੱਟੇ ਦੀ ਗਾਥਾ ਨੂੰ ਗਾ ਕੇ ਵੇਖਦਾ ਹੈਂ, ਕਿਵੇਂ ਉਸ ਦੀ ਤਲਵਾਰ ਬਿਜਲੀ ਬਣਦੀ ਸੀ. ਕੀ ? ਕਦੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ-ਛੋਟੇ ਬਚਿਆਂ ਦੇ ਜਜ਼ਬਾਤ ਦੀ ਬਾਤ ਪਾਈ ਆ। ਕਿਵੇਂ ਮੌਤ ਨਾਲ ਲੁਕਨਮੀਟੀ ਖੇਡਦੇ ਸਨ।

ਓ-ਲਚਰ ਸ਼ਬਦਾਵਲੀ ਵਰਤਨ ਵਾਲਿਆ। ਐਵੇਂ ਗੱਲ੍ਹਾਂ ਦੇ ਟੋਇਆਂ ਵਿੱਚ ਮਰੀ ਜਾਨਾ ਏ, ਆਪਣੀ ਹਯਾ ਨੂੰ ਹੋਸ਼ ਵਿੱਚ ਲਿਆ। ਕਿਸੇ ਗਭਰੂ ਨੂੰ ਗ਼ੈਰਤ ਦੀ ਵਸੋਂ ਵਿੱਚ ਵਸਾਅ ਕਿਸੇ ਮੁਟਿਆਰ ਨੂੰ ਦੁਸ਼ਮਨਾਂ ਲਈ ਮੌਤ ਦਾ ਵਾਰ ਬਣਨ ਦੇ।



Namdhari Elibrary NamdhariElibrary@gmail.com

ਚੰਨਾ ਕਿਸੇ ਆਪਣੀ ਭੈਣ ਵਰਗੀ ਭੈਣ ਨੂੰ ਭੈਣ ਨਾ ਬਣਾਅ—"ਮੇਰਾ ਕੱਢ ਕੇ ਕਾਲਜਾ ਲੈ ਗਈ"। ਐਵੇਂ ਅਲਜ਼ਾਮਾਂ ਦੀ ਤਲਵਾਰ ਨਾ ਚਲਾਅ—"ਕੋਕਾ ਕਰਕੇ ਧੋਖਾ ਨੀ ਦਿਲ ਲੈ ਗਿਆ।" ਭੋਲਿਆ ਕਦੇ ਗਹਿਣੇ ਵੀ ਧੋਖਾ ਕਰਦੇ ਨੇ। ਕੋਕਾ ਤੇ ਔਰਤ ਲਈ ਇਕ ਵਿਸ਼ੇਸ਼ ਗਹਿਣਾ ਹੈ ਜੋ ਵੀਰਾਂਗਣਾਂ ਨੂੰ ਦੱਸਦਾ ਹੈ ਕਿ ਸਮਾਜ ਵਿੱਚ ਕਿਵੇਂ ਨੱਕ ਉੱਚਾ ਰਖਣਾ ਹੈ। ਕਿਵੇਂ ਗ਼ੈਰਤ ਨੂੰ ਬੁਘਤੀਆਂ ਦਾ ਹਾਰ ਸਮਝ ਕੇ ਸੀਨੇ ਨਾਲ ਰਖਣਾ ਹੈ।

ਐਵੇਂ ਗ਼ੈਰਤ ਨੂੰ ਗਰਜ਼ਾਂ ਅਗੇ ਨਾ ਨਚਾਅ। ਨਾ ਪੰਜਾਬੀ ਦੀ ਅਜ਼ਮਤ ਨੂੰ ਵੰਗਾਰ ਕੇ ਕਹੋ ਕਿ ਨੱਚਣੇ ਨੂੰ ਅਸੀਂ ਤਿਆਰ ਬੈਠੇ ਹਾਂ। ਕਦੇ ਮੌਤ ਮੁਟਿਆਰ ਨੂੰ ਵੀ ਵੰਗਾਰਿਆ ਈ ਨੱਚਣੇ ਨੂੰ ਅਸੀਂ ਤਿਆਰ ਬੈਠੇ ਹਾਂ। ਮੁੱਛਾਂ ਤੇ ਹੱਥ ਫੇਰਨ ਵਾਲਿਆਂ ਕਦੇ ਹੈਯਾਤ ਨੂੰ ਵੀ ਹੱਥ ਮਾਰ। ਮਾਂ ਬੋਲੀ ਪੰਜਾਬੀ ਦੀ ਰੂਹ ਨੂੰ ਨਾ ਤੜਪਾਅ।

ਮੈਂ ਲਲਕਾਰਨ ਵਾਲਾ ਤੇ ਵੰਗਾਰਨ ਵਾਲਾ ਕਵੀ ਹਾਂ। ਤਾਹੀਉਂ ਤੇਰੀ ਕਾਵਾਂ ਰੌਲੀ ਵਿਚੋਂ ਧੁੱਸ ਮਾਰ ਕੇ ਨਿਕਲ ਆਇਆ ਹਾਂ, ਤਾਂ ਕਿ ਤੇਰੇ ਗਲ ਵਿੱਚ ਲਾਹਨਤਾਂ ਦਾ ਰੱਸਾ ਪਾ ਸਕਾਂ। ਤੂੰ ਪੰਜਾਬ ਦੀ ਹਿੰਮਤ ਨੂੰ ਬੁਜ਼ਦਿਲ ਬਣਾ ਰਿਹਾ ਏਂ ਤੇ ਮੈਂ ਅਜ਼ਮਤ-ਏ-ਇਸ਼ਕ ਨੂੰ ਅਰਸ਼ਾਂ ਤੇ ਲੈ ਜਾਣਾ ਹੈ। ਓ ਲੱਚਰ ਲਿਖਾਰੀਆ! ਮੈਂ ਭਾਵੇਂ ਬੁਢੇਪੇ ਦੇ ਟੋਟੇ ਚੜ੍ਹਿਆ ਹੋਇਆ ਹਾਂ, ਪਰ ਮੇਰੇ ਸ਼ਬਦ ਇਨਕਲਾਬ ਦੀ ਜੁਆਨੀ ਵਾਂਗੂ ਜੁਆਨ ਹਨ। ਮੇਰੇ ਸ਼ਬਦਾਂ ਦੇ ਕੋਈ ਫੁੱਲ ਚੁਣੇ ਜਾਂ ਨਾ ਚੁਣੇ, ਪਰ ਮੈਂ ਤੇਰੇ ਫੁੱਲ ਚੁਗ ਕੇ ਸਾਹ ਲਵਾਂਗਾ। ਮੈਂ ਸੱਚ ਕਹਿਣ ਦਾ ਆਦੀ ਹਾਂ ਤੇ ਸੱਚ ਕਹਿ ਰਿਹਾ ਹਾਂ ਅਤੇ ਕਹਿੰਦਾ ਰਹਾਂਗਾ :

ਓਸ ਕਵੀ! ਅਨਭਵੀ ਤੋਂ ਜਾ ਸਦਕੇ,  
ਜੋ ਮੌਤ ਨੂੰ ਵੀ, ਖੱਚ ਦੀ ਖੱਚ ਆਖੇ।  
ਆਖੇ ਨੱਚ ਨੀ ਤੇਗ ਦੇ ਨਾਲ ਮੇਰੇ,  
ਗੁਸੇ ਗਰਮ ਵਾਂਗੂੰ ਨੱਚ-ਨੱਚ ਆਖੇ।  
ਤੈਨੂੰ ਦੇਵਾਂਗਾ ਸੋਹਣੀਏ ਸਿਰ ਆਪਣਾ,  
ਭਾਬੜ ਵਾਂਗ ਉਹਨੂੰ ਮੱਚ-ਮੱਚ ਆਖੇ।  
ਸਫਰੀ ਸੂਰਮਾ ਉਹ ਸੰਸਾਰ ਉੱਤੇ,  
ਜੋ ਵੰਗਾਰ ਕੇ ਸੱਚ ਨੂੰ ਸੱਚ ਆਖੇ।

ਭੋਲਿਆ! ਜੇ ਕੋਈ ਬਾਤ ਪਾਣੀ ਹੈ ਤਾਂ ਪੰਜਾਬ ਦੇ ਖ਼ੂਨ, ਮਜ਼ਮੂਨ ਅਤੇ ਸਕੂਨ ਦੀ ਬਾਤ ਪਾ। ਐਵੇਂ ਭੱਖਾਂ ਮਾਰ ਕੇ ਪੰਜਾਬੀਅਤ ਨੂੰ ਧੱਬਾ ਨਾ ਲਾ।

*ਪ੍ਰਧਾਨ ਪੰਜਾਬੀ ਬਜ਼ਮੀ ਸਭਾ (ਰਜਿ.) ਜਲੰਧਰ*

## ਕਾਵਿ ਟੁਕੜੀਆਂ

*—ਸੰਤੋਖ ਸਿੰਘ ਸਫ਼ਰੀ*

ਜਿਹੜਾ ਸਿੱਧਾ ਕਲੇਜੇ ਵਿੱਚ ਠੁਕਦਾ ਏ,  
ਸਿਧਾ ਤੀਰ ਉਹ ਨੈਣਾਂ ਦਾ ਤੀਰ ਹੁੰਦੈ॥  
ਖਤਰਾ ਮੌਤ ਦਾ ਓਹੋ ਖਰੀਦ ਸਕਦੇ,  
ਬਿਣਾ ਖਤਰਿਓਂ ਜੀਹਦਾ ਖਮੀਰ ਹੁੰਦੈ॥  
ਅੱਲਾ ਪਾਕ ਵਾਂਗੂੰ ਉਹ ਹੈ ਪਾਕ ਮੁਰਸ਼ਦ,  
ਸ਼ੀਰ ਵਾਂਗਰਾਂ ਜੀਹਦਾ ਜ਼ਮੀਰ ਹੁੰਦੈ॥  
ਉਹ ਵੀ ਪੀਰਾਂ ਦਾ ਹੁੰਦੈ ਪੀਰ ਸਫ਼ਰੀ,  
ਪੀਰ ਜੀਹਨਾਂ ਦਾ ਇਸ਼ਕ ਪੀਰ ਹੁੰਦੈ॥

-0-

ਸ਼ਮਾਅ ਇਸ਼ਕ ਦੀ ਬੁੱਝੇ ਨਾ ਭਖੜਾਂ ਤੋਂ,  
ਜਗਦਾ ਇਸ਼ਕ ਵਾਲਾ ਸ਼ਮਾਅ ਦਾਨ ਰਹਿੰਦੈ॥  
ਰਹਿੰਦੀ ਆਦ ਜੁਗਾਦ ਮੁਨਿਆਦ ਇਸ ਦੀ,  
ਖੜਾ ਇਸ਼ਕੇ ਦੇ ਤਾਨ ਜਹਾਨ ਰਹਿੰਦੈ॥  
ਇਸ਼ਕ ਨਾਲ ਈ ਅਣਖ ਦੀ ਅੱਖ ਖੁਲ੍ਹੇ,  
ਇਸ਼ਕ ਨਾਲ ਈ ਧਰਮ ਈਮਾਨ ਰਹਿੰਦੈ॥  
ਹੈ ਕੋਈ ਇਸ਼ਕ ਬਾਝੋਂ ਕੋਈ ਹੋਰ ਸਫ਼ਰੀ,  
ਜੀਹਦਾ ਹਸ਼ਰ ਤਕ ਨਾਮ-ਓ-ਨਿਸ਼ਾਨ ਰਹਿੰਦੈ॥

-0-

ਇਸ਼ਕ! ਇਸ਼ਕ ਹੈ। ਇਸ਼ਕ ਦੀ ਜ਼ਾਤ ਵਰਗੀ,  
ਨਾ ਹੈ ਜ਼ਾਤ ਕੋਈ, ਨਾ ਹੈ ਪਾਤ ਕੋਈ॥  
ਖਿੜੇ ਮੱਥੇ ਜੋ ਮੌਤ ਨੂੰ ਦਏ ਦਾਅਵਤ,  
ਜਮਨਾ ਨਹੀਂ ਸੁਕਰਾਤ ਦੀ ਰਾਤ ਕੋਈ॥  
ਕਿਹੜੇ ਆਬੇ ਹੈਯਾਤ ਵੱਲ ਝਾਤ ਪਾਨੈ,  
ਮਰਿਆਂ ਬਾਝ ਨਾ ਮਿਲੇ ਸੌਗਾਤ ਕੋਈ॥  
ਜਿਹੜਾ ਮੁਰਦਿਆਂ ਨੂੰ ਜੀਂਦਾ ਕਰੇ ਸਫ਼ਰੀ,  
ਇਸ਼ਕ ਜੇਹਾ ਨਹੀਂ ਆਬੇ ਹੈਯਾਤ ਕੋਈ॥

-0-



Namdhari Elibrary NamdhariElibrary@gmail.com

# "ਠੁਮਰੀ ਦਾ ਪੀਰ"—ਮੌਜ ਦੀਨ ਖ਼ਾਂ

—ਬਲਬੀਰ ਸਿੰਘ ਕੰਵਲ

੧੯੪੭ ਵਿੱਚ ਹਾਥਰਸ ਵਾਲਿਆਂ ਵਲੋਂ ਛਾਪੀ ਗਈ 'ਸੰਗੀਤ ਦੀ ਕਿ ਪੁਰਾਣੀ ਕਾਪੀ ਪੜ੍ਹ ਰਿਹਾ ਸਾਂ ਕਿ ਉਸ ਵਿੱਚ ਮੌਜੁੱਦੀਨ—ਜਿਸ ਨੂੰ ਪੰਜਾਬ ਵਾਲੇ ਆਪਣੇ ਸਰਲ ਲਹਿਜੇ ਨਾਲ ਮੌਜ ਦੀਨ ਆਖਦੇ ਹੁੰਦੇ ਸਨ........ਬਾਰੇ ਇਹ ਸਤਰਾਂ ਲਿਖੀਆਂ ਹੋਈਆਂ ਮਿਲੀਆਂ, "ਉਨਕੀ ਸ਼ਾਨ ਕਾ ਠੁਮਰੀ ਗਾਨੇ ਵਾਲਾ ਹਿੰਦੁਸਤਾਨ ਮੇਂ ਅਭੀ ਤੱਕ (ਪੈਦਾ) ਨਹੀਂ ਹੂਆ।"

ਇਹ ਪੜ੍ਹ ਕੇ ਮੈਨੂੰ ਖੁਸ਼ੀ ਭਰੀ ਹੈਰਾਨੀ ਹੋਈ। ਉਹ ਇਸ ਲਈ ਕਿ ਹਾਥਰਸ ਵਾਲੇ ਤਾਂ ਦਿੱਲੀ ਤੋਂ ਪਾਰ ਅਰਥਾਤ ਪੰਜਾਬ ਦੇ ਗਵਈਆਂ ਨੂੰ ਬਹੁਤਾ ਕਿਸੇ ਆਗਤ ਜਮਾਂ ਵਿੱਚ ਨਹੀਂ ਰੱਖਦੇ-ਹਾਲਾਂ ਕਿ ਸੱਚ ਦਾ ਪੱਲਾ ਫੜਦਿਆਂ, ਇਹ ਸੋਚ ਹੀ ਬੜੀ ਕਮੀਨੀ ਹੈ। ਅਤੇ ਪੰਜਾਬ ਵਾਸੀਆਂ ਦਾ ਮੁੱਢ ਤੋਂ ਇਹ ਦੁਖਾਂਤ ਰਿਹਾ ਹੈ ਕਿ ਉਹ ਆਪਣੇ ਐਨੇ ਅਮੀਰ ਵਿਰਸੇ ਦੀ ਸਾਂਭ ਸੰਭਾਲ ਤਾਂ ਰਹੀ ਇਕ ਪਾਸੇ, ਇਸ ਪਾਸੇ ਵਲ ਧਿਆਨ ਤੱਕ ਵੀ ਨਹੀਂ ਦਿੰਦੇ।

ਹਾਥਰਸ (ਯੂ.ਪੀ.) ਵਾਲਿਆਂ ਦਾ ਮੱਤ ਰਿਹਾ ਇਕ ਪਾਸੇ ਅਤੇ ਪੰਜਾਬੀਆਂ ਦੀ ਮਜਬੂਰੀ ਰਹੀ ਦੂਜੇ ਪਾਸੇ ਪਰ ਖੁਸ਼ ਕਿਸਮਤੀ ਦੀ ਗੱਲ ਸਿਰਫ ਇਹ ਹੈ ਕਿ ਠੁਮਰੀ ਦੇ ਇਸ ਥੰਮ ਗਵਈਏ ਬਾਰੇ ਬੰਗਾਲੀ ਦੇ ਇਕ ਪ੍ਰਸਿੱਧ ਲੇਖਕ ਸਾਨਿਆਲ ਨੇ ਆਪਣੀ ਇਕ ਕਿਰਤ ਵਿੱਚ ਉਸ ਦਾ ਉਲੇਖ ਜ਼ਰੂਰ ਕਰ ਛੱਡਿਆ ਹੈ। ਏਸੇ ਤਰ੍ਹਾਂ ਬੰਗਾਲ ਦੇ ਹੀ ਇਕ ਹੋਰ ਬੜੇ ਵੱਡੇ ਸੰਗੀਤ ਪਾਰਖੂ ਪ੍ਰੋ. ਡੀ. ਪੀ. ਮੁਕਰਜੀ, ਜਿਹੜੇ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਵਿੱਚ ਢੇਰ ਸਮਾਂ ਰਹੇ......ਨੇ ਵੀ ਉਸ ਬਾਰੇ ਆਉਣ ਵਾਲੀਆਂ ਨਸਲਾਂ ਲਈ ਆਪਣੇ ਅਨੁਭਵ ਛੱਡੇ ਹਨ। ਪ੍ਰੋ. ਮੁਕਰਜੀ ਦੀਆਂ ਲਿਖੀਆਂ ਗਈਆਂ ਗਲਾਂ ਕਿਉਂਕਿ ਇਕ ਸੰਨਦੀ ਹੈਸੀਅਤ ਰੱਖਦੀਆਂ ਹਨ, ਇਸ ਲਈ ਹਵਾਲੇ ਵਜੋਂ ਹੇਠ ਦਿੱਤੀਆਂ ਜਾ ਰਹੀਆਂ ਹਨ :

"ਮੌਜੁੱਦੀਨ ਖਾਂ ਇਕ ਬੇਹੱਦ ਪ੍ਰਸਿਧੀ ਦੇ ਮਾਲਿਕ ਗਵਈਏ ਸਨ। ਉਹਨਾਂ ਦੇ ਘਰਾਣੇ ਬਾਰੇ ਕੁਝ ਨਹੀਂ ਪਤਾ। ਏਧਰ ਓਧਰ ਲੋਕੀਂ ਕਾਨਾਫੂਸੀਆਂ ਕਰਦੇ ਸੁਣੇ ਜਾਂਦੇ ਸਨ ਕਿ ਉਸਨੇ ਸੰਗੀਤ ਸੰਬੰਧੀ ਕਿਸੇ ਕੋਲੋਂ ਕੋਈ ਵਿਦਿਆ ਪ੍ਰਾਪਤ ਨਹੀਂ ਕੀਤੀ। ਮੈਨੂੰ ਇਸ ਗੱਲ ਦਾ ਯਕੀਨਨ ਇਲਮ ਹੈ ਕਿ ਉਹ ਨੇੜੇ ਦੇ ਦੋ ਰਾਗਾਂ ਵਿੱਚ ਤਮੀਜ਼ ਨਹੀਂ ਸਨ ਕਰ ਸਕਦੇ। ਪਰ ਜਦ ਉਹ ਗਣਪਤ ਰਾਓ ਅਤੇ ਮਿਰਜ਼ਾ ਸਾਹਿਬ ਦੇ ਨਾਲ ਹਾਰਮੋਨੀਅਮ ਤੇ ਠੁਮਰੀ ਗਾਉਂਦੇ ਸਨ ਤਾਂ ਹੋਰ ਕਿਸੇ ਚੀਜ਼ ਦੀ ਸੁੱਧ ਬੁੱਧ ਨਹੀਂ ਸੀ ਰਹਿੰਦੀ। ਚੋਟੀ ਤੋਂ ਚੋਟੀ ਦੇ ਧਰੁੱਪਦੀਏ ਅਤੇ ਖਿਆਲੀਏ ਉਸਨੂੰ ਪੂਰੀ ਮਹਿਵੀਅਤ ਨਾਲ ਸੁਣਦੇ ਸਨ। ਮੇਰੇ ਖਿਆਲ ਵਿੱਚ ਹਿੰਦੁਸਤਾਨ ਨੇ ਠੁਮਰੀ ਦਾ ਉਸ ਨਾਲੋਂ ਚੰਗਾ ਗਵਈਆ ਪੈਦਾ ਨਹੀਂ ਕੀਤਾ।"

ਇਕ ਸੁਹਾਵਣੀ ਸਵੇਰ ਨਿਆਜ਼ ਖਾਂ ਨੇ ਦੋ ਹਜ਼ਾਰ ਦੇ ਮਜਮੇ ਨੂੰ "ਬਾਜੂਬੰਦ ਖੁਲ੍ਹ ਖੁਲ੍ਹ ਜਾਏ" ਕੋਈ ਡੇਢ ਘੰਟੇ ਤੱਕ ਸੁਣਾਇਆ ਤਾਂ ਉਹਨਾਂ ਨੂੰ ਰੋੜ ਕੇ ਲੈ ਗਏ ਸਨ। ਉਹਨਾਂ ਨੇ ਤਗਮਿਆਂ ਅਤੇ ਇਨਾਮਾਂ ਦੀ ਬੂੰਦਾਂ ਬਾਂਦੀ ਨਹੀਂ, ਬੁਛਾੜ ਹੁੰਦੀ ਸੀ।

ਪਰ ਇਸ ਗੀਤ ਨੂੰ ਜਦੋਂ ਮੌਜੁੱਦੀਨ ਖਾਂ ਗਾਉਂਦਾ ਤਾਂ ਉਸ ਵਿੱਚ ਵਧੇਰੇ ਲਤਾਫ਼ਤ ਅਤੇ ਨਜ਼ਾਕਤ ਹੁੰਦੀ ਸੀ ਅਤੇ ਇਰਾਦੇਬਾਜ਼ੀ ਦਾ ਉਹ ਅਸਰ ਹੁੰਦਾ ਸੀ ਕਿ ਰਹੇ ਰੱਬ ਦਾ ਨਾਂ, ਜਿਹੜਾ ਕਿ ਠੁਮਰੀ ਦੀ ਜਾਨ ਹੈ। ਮੌਜੁੱਦੀਨ ਬਾਰੇ ਗੱਲ ਕਰਨ ਸਮੇਂ ਜ਼ਬਤ ਅਤੇ ਤਕਨੀਕ ਦੀ ਰਵਾਇਤੀ ਜ਼ੁਬਾਨ ਵਰਤਣੀ ਸੰਭਵ ਨਹੀਂ। ਇਸ ਜੀਨੀਅਸ ਨੇ ਜਿਸ ਦਾ ਕੋਈ ਉਸਤਾਦ ਨਹੀਂ ਸੀ, ਜੇਕਰ ਗਿਰਜਾ ਬਾਬੂ (ਗਿਰਜਾ ਸੁੰਦਰ ਚੱਕਰਵਰਤੀ) ਨੂੰ ਨਾ ਗਿਣਿਆ ਜਾਏ, ਕੋਈ ਸ਼ਾਗਿਰਦ ਵੀ ਨਹੀਂ ਛੱਡਿਆ ਉਹ ਸ਼ਹਾਬ ਸਾਕਬ ਵਾਂਗ ਸੰਗੀਤ ਦੇ ਆਸਮਾਨ ਤੇ ਨਮੂਦਾਰ ਹੋਇਆ ਅਤੇ ਰੋਸ਼ਨੀ ਫੈਲਾ ਕੇ ਗਾਇਬ ਹੋ ਗਿਆ। ਉਸਦੀ ਯਾਦਗਾਰ ਕੁਝ ਤਵੇ ਹਨ, ਅਫਸੋਸ ਉਹ ਵੀ ਦੁਬਾਰਾ ਨਹੀਂ ਬਣੇ।

ਉਸ ਦੇ ਪਿਛੋਂ ਮੈਂ ਠੁਮਰੀ ਦੇ ਕਈ ਪਹਿਲੇ ਦਰਜੇ ਦੇ ਗਵਈਆਂ ਨੂੰ ਸੁਣਿਆ ਹੈ ਪਰ ਮੈਂ ਉਹਨਾਂ ਨੂੰ ਉਸਤਾਦ ਦਾ ਦਰਜਾ ਨਹੀਂ ਦੇ ਸਕਦਾ। ਬੇਸ਼ਾਗਿਰਦ ਇਸ ਫ਼ਨਕਾਰ ਨੇ, ਜਿਸ ਨੂੰ ਆਪਣੀ ਵਿਰਾਸਤ ਤੇ ਵੀ ਫ਼ਖਰ ਨਹੀਂ ਸੀ, ਘਟੋਂ ਘੱਟ ਹਿੰਦੁਸਤਾਨੀ ਮੌਸੀਕੀ ਦੀ ਇਕ ਸਿਨਫ, ਠੁਮਰੀ ਦੀ ਧਾਰਾ ਨੂੰ ਬਦਲ ਕੇ ਰੱਖ ਦਿੱਤਾ, ਇਸ ਦੀ ਹੈਸੀਅਤ ਨੂੰ ਉਚਿਆਂ ਕਰਕੇ ਹੁਸਨ ਬਖਸ਼ਿਆ ਇਸ ਨੂੰ ਇਕ ਨਵਾਂ ਆਕਾਰ ਅਤੇ ਵਕਾਰ ਪ੍ਰਦਾਨ ਕੀਤਾ।

ਉੱਚ ਕੋਟੀ ਦੇ ਆਲਮ ਪ੍ਰੋ. ਸਾਹਿਬ ਦੇ ਕਥਨ ਤੋਂ ਇਕ ਬੜੀ ਵੱਡੀ ਗੱਲ ਜਿਹੜੀ ਉੱਭਰ ਕੇ ਸਾਹਮਣੇ ਆਉਂਦੀ ਹੈ.......ਉਹ ਇਹ ਹੈ ਕਿ ਉਹ ਕੁਝ ਹਾਲਤਾਂ ਵਿੱਚ ਆਫਤਾਬਿ-ਮੌਸੀਕੀ ਉਸਤਾਦ ਫਿਆਜ਼ ਖਾਂ ਤੋਂ ਵੀ ਚੰਗਾ ਗਾ ਲੈਂਦਾ ਸੀ। ਇਥੇ ਇਹ ਗੱਲ ਸਾਨੂੰ ਪੰਜਾਬ ਦੇ ਇਕ ਹੋਰ



Namdhari Elibrary NamdhariElibrary@gmail.com

ਸੰਗੀਤਕਾਰ ਕਰਮ ਸਿੰਘ ਚੱਕਰਵਰਤੀ ਜਿਨ੍ਹਾਂ ਨੇ ਮੌਜੁੱਦੀਨ ਨੂੰ ਕੋਲ ਬਹਿ ਕੇ ਆਪ ਸੁਣਿਆਂ, ਕਹਿੰਦੇ ਹੁੰਦੇ ਸਨ ਕਿ ਉਸਨੂੰ ਸੁਣਨ ਉਪਰੰਤ ਕੁਝ ਬੰਦੇ ਅਜਿਹੀਆਂ ਗੱਲਾਂ ਵੀ ਕਰਦੇ ਸੁਣੇ ਗਏ ਕਿ ਜਿੰਨ੍ਹਾਂ ਗਲਾ ਦਿਸਦਾ ਫਿਰਦਾ ਹੈ, ਐਨਾ ਤਾਂ ਖਬਰੇ ਉਸਤਾਦ ਕਾਲੇ ਖਾਂ ਕਸੂਰੀਏ ਦਾ ਵੀ ਨਹੀਂ ਫਿਰਿਆ ਹੋਣਾ।

ਪ੍ਰੋ. ਮੁਕਰਜੀ ਵਲੋਂ ਲਿਖੀਆਂ ਗਈਆਂ ਇਹ ਸਤਰਾਂ ਭਾਵੇਂ ਇਕ ਦਸਤਾਵੇਜ਼ੀ ਹੈਸੀਅਤ ਰੱਖਦੀਆਂ ਹਨ। ਤਾਂ ਵੀ ਇਹਨਾਂ ਵਿੱਚ ਇਕ ਦੋ ਨਿੱਕੇ ਮੋਟੇ ਟਪਲੇ ਹਨ ਪਹਿਲੀ ਗੱਲ ਤਾਂ ਇਹ ਹੈ ਕਿ ਮੌਜਦੀਨ ਜਿਹਨਾਂ ਦਾ ਜਨਮ ਨਾਲਾਗੜ (ਪੰਜਾਬ) ਵਿਖੇ ੧੮੫੭ ਵਿੱਚ ਹੋਇਆ ਸੀ, ਨੂੰ ਤੁਸੀਂ ਬੇਪੀਰਾ ਨਹੀਂ ਆਖ ਸਕਦੇ............ਕਿਉਂਕਿ ਸਭ ਤੋਂ ਪਹਿਲਾਂ ਸੰਗੀਤ ਦੀ ਵਿਦਿਆ ਉਸਨੇ ਆਪਣੇ ਪਿਤਾ ਗੁਲਾਮ ਹੁਸੈਨ (ਕੀ ਉਹ ਕਾਕੜਾ ਤਾਂ ਨਹੀਂ ਸੀ ?) ਤੋਂ ਫਿਰ ਦੂੰਨੀ ਖਾਂ ਅਤੇ ਰਹਿਮਤ ਖਾਂ ਆਦਿ ਤੋਂ ਲਈ ਸੀ। ਰਹੀ ਉਸਦੇ ਸ਼ਾਗਿਰਦਾਂ ਦੀ ਗੱਲ ਕਿ ਗਰਿਜਾ ਬਾਬੂ ਤੋਂ ਛੁੱਟ ਉਸਨੇ ਹੋਰ ਕੋਈ ਨਾਮਵਰ ਸ਼ਾਗਿਰਦ ਨਹੀਂ ਛੱਡਿਆ........ਪ੍ਰੋ. ਸਾਹਿਬ ਦੀ ਇਸ ਗੱਲ ਨਾਲ ਵੀ ਮੈਂ ਸਹਿਮਤ ਨਹੀਂ ਕਿਉਂਕਿ ਗਿਰਜਾ ਸ਼ੰਕਰ ਚੱਕਰਵਰਤੀ ਤੋਂ ਛੁੱਟ ਉਸਦੇ ਸ਼ਾਗਿਰਦਾਂ ਵਿੱਚ ਬੜੀ ਮੋਤੀ ਬਾਈ, ਮਲਿਕਾ ਜਾਨ, ਪ੍ਰਸਿੱਧ ਐਕਟਰੈਸ ਨਰਗਸ ਦੀ ਮਾਂ ਜਿੱਦਣ ਬਾਈ ਅਤੇ ਰਸੂਲਨ ਬਾਈ ਵੀ ਸ਼ਾਮਲ ਹਨ। ਬਹੁਤ ਪਹਿਲੀਆਂ ਦੀਆਂ ਗੱਲਾਂ ਹਨ, ਰੀਕਾਰਡ (ਤਵੇ) ਅਜੇ ਨਵੇਂ ਨਵੇਂ ਹੀ ਈਜਾਦ ਹੋਏ ਸੀ। ਉਦੋਂ ਰਵਾਜ ਇਹ ਸੀ ਕਿ ਗਾਇਕ, ਗਾਣੇ ਦੇ ਅੰਤ ਵਿੱਚ ਆਪਣਾ ਨਾਂ ਵੀ ਨਾਲ ਬੋਲਦਾ ਸੀ। ਜਿਹੜਾ ਕਿ ਗਾਣੇ ਦੇ ਨਾਲ ਹੀ ਤਵੇ ਵਿੱਚ ਭਰਿਆ ਜਾਂਦਾ ਸੀ। ਉਸ ਦੌਰ ਦੇ ਤਵੇ ਸੁਣਨ ਉਪਰੰਤ ਪਤਾ ਲੱਗਦਾ ਹੈ ਕਿ ਉਸਦੀ ਸ਼ਾਗਿਰਦ ਮਲਿਕਾ ਜਾਨ ਤਾਂ ਆਪਣਾ ਨਾਂ ਦੱਸਣ ਦੇ ਨਾਲ ਨਾਲ ਆਪਣਾ ਪੂਰਾ ਸਰਨਾਮਾਂ ਦੱਸਣ ਤੱਕ ਵੀ ਜਾਂਦੀ ਸੀ, "ਮੈਂ ਹੂੰ ਜੀ ਮਲਿਕਾ ਜਾਨ-ਕੋਠੀ ਨੰਬਰ ੨੭, ਮਸਜਦ ਲੇਨ, ਕਲੱਕਤਾ ਕੀ ਰਹਿਨੇ ਵਾਲੀ।"

ਜਿਥੋਂ ਤੱਕ ਉਸ ਦੀ ਆਪਣੀ ਆਵਾਜ਼ ਵਿੱਚ ਗਾਈਆਂ ਠੁਮਰੀਆਂ ਦਾ ਸਬੰਧ ਹੈ, ਭਾਰਤੀ ਸੰਗੀਤ ਲਈ ਇਹ, ਖੁਸ਼ਕਿਸਮਤੀ ਵਾਲੀ ਗੱਲ ਹੀ ਹੈ ਕਿ ਉਸ ਦੇ ਕੁਝ ਤਵੇ ਬੜੀ ਅੱਛੀ ਹਾਲਤ ਵਿੱਚ ਮਿਲ ਜਾਂਦੇ ਹਨ। "ਸਈਆਂ ਬਿਨ ਨਾ ਆਵਤ ਚੈਨ" "ਜਾਦੂ ਕੀ ਪੁੜੀਆ ਭਰ ਭਰ ਮਾਰ" (ਰੀਕਾਰਡ ਨੰਬਰ ੧੨੯੩੦/੩੧) "ਪਾਪੀ ਮੋਰੀ ਅੱਖੀਆਂ, ਰਾਜਾ ਹੰਮ ਸੇ ਨਾ ਬੋਲੇ" ਅਤੇ ਰੰਗ ਦੇਖ ਜੀਅਰਾ ਲਲਚਾਏ (ਪੀ : ੯੦੭) ਇਹ ਦੋਵੇਂ ਬੜੇ ਅੱਛੇ ਰੀਕਾਰਡ ਹਨ। ਗੰਭੀਰ, ਦਮਦਾਰ (ਟੈਂਟੀ ਨਹੀਂ) ਭਾਵਪੂਰਤ ਢੰਗ ਅਤੇ ਸੁਰ ਪ੍ਰਧਾਨ ਗਾਇਕੀ ਉਸਦੀ ਵਿਸ਼ੇਸ਼ਤਾ ਸੀ। ਸੁਰਾਂ ਦੀ ਰਚਨਾ ਉਹ ਐਨੇ ਕਲਾਤਮਿਕ ਢੰਗ ਨਾਲ ਕਰਦਾ ਸੀ ਕਿ ਉਸਦਾ ਹਰ ਅਲਾਪ, ਹਰ ਇਕ ਤਾਨ ਅਤੇ ਇਰਾਦੇ ਬਾਜ਼ੀਆਂ ਮਨ ਤੇ ਕੁਝ ਵਚਿੱਤਰ ਪ੍ਰਭਾਵ ਛੱਡਦੇ ਸਨ। ਗਾਉਣ ਸਮੇਂ ਠੁਮਰੀ ਦੇ ਬੋਲਾਂ ਅਤੇ ਭਾਵਾਂ ਨੂੰ ਉਹ ਅਜਿਹੀ ਪ੍ਰਮੁੱਖਤਾ ਬਖਸ਼ਦਾ ਸੀ, ਜਿਹੜਾ ਉਸਦਾ ਹੀ ਹਿੱਸਾ ਸੀ। ਜਿਹਨਾਂ ਲੋਕਾਂ ਨੇ ਵੀ ਉਸਨੂੰ ਸੁਣਿਆ ਹੈ, ਦੱਸਦੇ ਹਨ ਕਿ ਉਸਦਾ ਗਾਣਾ ਸੁਣ ਕੇ ਗੌਹਰ ਜਾਨ ਵਰਗੀ ਦਬੰਗ ਅਤੇ ਗੁਸਤਾਖ ਔਰਤ ਦੀਆਂ ਅੱਖੀਆਂ ਵੀ ਅਥਰੂਆਂ ਨਾਲ ਭਰ ਜਾਂਦੀਆਂ ਸਨ--ਹਾਲਾਂ ਕਿ ਸੁਭਾਅ ਅਨੁਸਾਰ ਉਹ ਅਜਿਹੀ ਔਰਤ ਨਹੀਂ ਸੀ।

ਅਗਾਂਹ ਫਿਰ ਏਸੇ ਗੌਹਰ ਜਾਨ ਦੇ ਮੁਕਾਬਲੇ ਤੇ ਗਾਉਣ ਲਈ ਪਿਆਰਾ ਸਾਹਿਬ ਸਯੰਦ ਵੀ ਏਸੇ ਮੌਜੁੱਦੀਨ ਦਾ ਹੀ ਸ਼ਾਗਿਰਦ ਬਣਿਆ ਸੀ ਦੱਸਿਆਂ ਜਾਂਦਾ ਹੈ ਕਿ "ਇਨ ਦਿਨੋ ਜੋਸ਼ਿ-ਜਨੂੰ ਹੈ-ਤੇਰੇ ਦੀਵਾਨੇ ਕੋ," ਉਨੀਂ ਦਿਨੀ ਪਿਆਰਾ ਸਾਹਿਬ ਦਾ ਇਹ ਕਲਾ ਤਵਾ ਕੁਝ ਦਿਨਾਂ ਵਿੱਚ ਹੀ ਇਕ ਲੱਖ ਵਿਕ ਗਿਆ ਸੀ।

ਮੌਜੁੱਦੀਨ ਦੀਆਂ ਗਾਈਆਂ ਗਈਆਂ ਚੀਜ਼ਾਂ ਸੁਣਕੇ ਇਹ ਗੱਲ ਬਗੈਰ ਕਿਸੇ ਸ਼ੱਕ ਮੰਨਣੀ ਪੈਂਦੀ ਹੈ ਕਿ ਸੱਚ ਮੁੱਚ ਹੀ ਉਹ ਭਾਰਤੀ ਠੁਮਰੀ ਦਾ ਪੀਰ ਸੀ। ਸੰਗੀਤ ਦੇ ਹਲਕਿਆਂ ਵਿੱਚ ਉਸਨੂੰ 'ਸ਼ਰੁੱਤੀਧਾਰ' ਕਰ ਕੇ ਜਾਣਿਆ ਜਾਂਦਾ ਸੀ। ਆਪਣੀ ਜ਼ਿੰਦਗੀ ਦਾ ਬਹੁਤਾ ਸਮਾਂ ਉਹ ਕਲਕੱਤਾ ਵਿਖੇ ਰਿਹਾ ਓਥੇ ਉਸਨੂੰ ਭਈਆ ਗਣਪਤ ਰਾਓ ਨੇ, ਜਿਹੜਾ ਕਿ ਮਹਾਰਾਜ ਗਵਾਲੀਅਰ ਮਾਧਵ ਰਾਓ ਸਿੰਧੀਆ ਦਾ ਛੋਟਾ ਸਕਾ ਭਰਾ ਸੀ, ਆਪਣੇ ਕੋਲ ਸੱਦ ਲਿਆ ਸੀ ਅਤੇ ਇਹ ਦੋਵੇਂ ਮਹਾਨ ਸੰਗੀਤਕਾਰ ਓਥੇ ਹੀ ਹੈਰੀਸਨ ਰੋਡ ਤੇ ਸਥਿੱਤ ਇਕ ਹਵੇਲੀ ਵਿੱਚ ਰਹਿਣ ਲੱਗ ਪਏ ਸਨ। ਅਖੀਰਲੀ ਉਮਰੇ ਇਝ ਜਾਪਦਾ ਹੈ ਕਿ ਉਸਦੀਆਂ ਦੋ ਸ਼ਾਗਿਰਦਾਂ ਬੜੀ ਮੋਤੀ ਬਾਈ ਅਤੇ ਰਸੂਲਨ ਬਾਈ ਉਸਨੂੰ ਆਪਣੇ ਕੋਲ ਬਨਾਰਸ ਲੈ ਆਈਆਂ ਸਨ, ਜਿੱਥੇ ਭਰ ਜਵਾਨੀ ਵਿੱਚ ਹੀ ੧੯੨੬ ਦੇ ਨੇੜੇ ਉਸ ਦੀ ਮੌਤ ਹੋ ਗਈ।

ਹੁਣ ਤੱਕ ਕੀ ਹੋਇਆ ਜੇਕਰ, ਹਿੰਦੁਸਤਾਨ ਦੇ ਸੰਗੀਤ ਤੇ ਲਿਖੀਆਂ ਗਈਆਂ ਕਿਤਾਬਾਂ ਵਿੱਚ ਉਸ ਦਾ ਕੋਈ ਬਹੁਤਾ ਜ਼ਿਕਰ ਨਹੀਂ ਆਉਂਦਾ ਤਾਂ ਪੰਜਾਬ ਦੀ ਧਰਤੀ ਦੇ ਵਾਸੀ ਆਪਣੇ ਇਸ ਮਹਾਨ ਸਪੂਤ ਤੇ ਹਮੇਸ਼ਾ ਲਈ ਨਾਜ਼ ਕਰਦੇ ਰਹਿਣਗੇ।



Namdhari Elibrary NamdhariElibrary@gmail.com

# "ਗਾਥਾ ਸੁਤੰਤਰਤਾ ਸੰਗ੍ਰਾਮ ਦੀ"—ਇਕ ਅਧਿਐਨ

—ਡਾ. ਕੁਲਵਿੰਦਰ ਕੌਰ ਮਿਨਹਾਸ

ਸੰਤ ਦਲੀਪ ਸਿੰਘ ਦੁਆਰਾ ਲਿਖਿਤ ਇਸ ਪੁਸਤਕ ਦਾ ਵਿਸ਼ਾ ਸੁਤੰਤਰਤਾ ਸੰਗ੍ਰਾਮ ਹੈ। ਅਜਿਹਾ ਸੁਤੰਤਰਤਾ ਸੰਗ੍ਰਾਮ ਜਿਸਦੀ ਅਸਲੀਅਤ ਨੂੰ ਸਮਝਣ ਦੀ ਲੋੜ ਵਧਦੀ ਜਾ ਰਹੀ ਹੈ। ਸੁਤੰਤਰਤਾ ਸੰਗ੍ਰਾਮ ਸਾਡੇ ਕੌਮੀ ਇਤਿਹਾਸ ਦਾ ਮਹੱਤਵਪੂਰਨ ਭਾਗ ਹੈ। ਇਸ ਬਾਰੇ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ ਜਾ ਚੁੱਕੀਆਂ ਹਨ। ਬਹੁਤ ਥੋੜ੍ਹੀਆਂ ਅਜਿਹੀਆਂ ਹਨ, ਜਿਨ੍ਹਾਂ ਵਿੱਚ ਇਤਿਹਾਸ ਦੀ ਅਸਲੀਅਤ ਨੂੰ ਪੂਰੀ ਤਰ੍ਹਾਂ ਨਾਲ ਸਮਝਣ ਅਤੇ ਪ੍ਰਸਤੁੱਤ ਕਰਨ ਦਾ ਠੀਕ ਦਿਸ਼ਾ ਵਿਚ ਉੱਦਮ ਹੋਇਆ ਹੈ। ਇਹ ਪੁਸਤਕ ਆਜ਼ਾਦੀ ਦੀ ਲੜਾਈ ਦੀ ਮਹੱਤਤਾ ਨੂੰ ਠੀਕ ਸੰਦਰਭ ਵਿਚ ਪੇਸ਼ ਕਰਨ ਦਾ ਵੱਡਾ ਕਾਰਜ ਹੈ। ਇਸਦਾ ਕਾਰਨ ਇਹ ਹੈ ਕਿ ਸੰਤ ਦਲੀਪ ਸਿੰਘ ਨੇ ਆਜ਼ਾਦੀ ਦੀ ਲਹਿਰ ਨੂੰ ਵਗਦੇ ਦਰਿਆ ਦੇ ਦਿੱਸਦੇ ਪਾਣੀ ਨੂੰ ਸਾਹਮਣੇ ਰੱਖ ਕੇ ਦੇਖਿਆ ਹੈ। ਪਾਣੀ ਦੀ ਰਵਾਨੀ ਵਿੱਚ ਸ਼ਾਮਿਲ ਸਾਰੀਆਂ ਘੁੰਮਣ ਘੇਰੀਆਂ ਅਤੇ ਹੇਠਲੀਆਂ ਪਰਤਾਂ ਨੂੰ ਢੂੰਡਣ ਦਾ ਸਫ਼ਲ ਪ੍ਰਯਾਸ ਕੀਤਾ ਹੈ। ਸੰਤ ਜੀ ਦੀ ਨੀਝ ਇਸ ਨਦੀ ਦੀ ਡੂੰਘਿਆਈ ਤੱਕ ਗਈ ਹੈ ਜਿਥੋਂ ਪਾਣੀ ਦੀ ਗਤੀ ਦੇ ਪਿੱਛੇ ਕੰਮ ਕਰਦੀ ਸ਼ਕਤੀ ਦਿੱਸਦੀ ਹੈ। ਇਸ ਸ਼ਕਤੀ ਦਾ ਧਾਰਕ ਤੇ ਬ੍ਰਹਮ-ਸੰਚਾਲਕ ਬ੍ਰਹਮ-ਗਿਆਨੀ ਸਤਿਗੁਰੂ ਰਾਮ ਸਿੰਘ ਜੀ ਹਨ।

ਇਤਿਹਾਸ ਸਾਖੀ ਹੈ ਕਿ ਹਿੰਦੁਸਤਾਨ ਮੁਗਲ ਸਾਮਰਾਜ ਦੇ ਆਖ਼ਰੀ ਸਮੇਂ ਦੇ ਵੱਡੇ ਭਾਗਾਂ ਵਿੱਚ ਫੈਲਿਆ ਹੋਇਆ ਸੀ। ਵੱਡਾ ਭਾਗ ਸੀ—ਮੁਗਲਸ਼ਾਹੀ ਦਾ ਆਪਣੇ ਸੂਬਿਆਂ ਦਾ ਪ੍ਰਬੰਧ, ਦੂਜਾ ਭਾਗ ਸੀ- ਨਵਾਬਾਂ, ਰਾਜਿਆਂ, ਮਹਾਰਾਜਿਆਂ, ਨਿਜ਼ਾਮ ਹੈਦਰਾਬਾਦ ਤੇ ਕੁਝ ਹੋਰ ਨਿੱਕੇ-ਨਿੱਕੇ ਹਾਕਮਾਂ ਦਾ। ਇਤਿਹਾਸਕਾਰਾਂ ਦੇ ੧੮੫੭ ਦੇ ਇਤਿਹਾਸਕ ਘਟਨਾ ਚੱਕਰ ਨੂੰ ਦੋ ਨਾਮ ਦਿੱਤੇ ਹਨ—ਅੰਗਰੇਜ਼ ਪੱਖੀ ਸਾਮਰਾਜੀ ਲੇਖਕ 'ਸਪਾਹੀਆਂ ਦਾ ਗ਼ਦਰ' ਇਸਨੂੰ ਆਖਦੇ ਹਨ। ਭਾਰਤੀ ਇਤਿਹਾਸਕਾਰ ਇਸਨੂੰ ਸੁਤੰਤਰਤਾ ਸੰਗ੍ਰਾਮ ਦੀ ਪਹਿਲੀ ਲੜਾਈ ਆਖਦੇ ਹਨ। ਸਾਡੇ ਵਿਚਾਰ ਅਨੁਸਾਰ ਮੁਸਲਮਾਨ ਇਤਿਹਾਸਕਾਰ ਸਾਮਰਾਜ ਪੱਖੀ ਹੋਣ ਕਰਕੇ ਆਪਣੀ ਇੱਕ ਹਜ਼ਾਰ ਸਾਲ ਪੁਰਾਣੀ ਖੋਹੀ ਗਈ ਹਕੂਮਤ ਕਰਕੇ ਅੰਗਰੇਜ਼ਾਂ 'ਤੇ ਦੋਸ਼ ਧਰਦੇ ਹਨ। ਇਸੇ ਤਰ੍ਹਾਂ ਕੁਝ ਹਿੰਦੂ ਵਿਚਾਰਧਾਰਾ ਦੇ ਅਧੀਨ ਇਹ ਵੀ ਮਹਿਸੂਸ ਕਰਦੇ ਹਨ ਕਿ ਅੰਗਰੇਜ਼ਾਂ ਨੇ ਭਾਰਤੀ ਰਾਜਿਆਂ ਨਾਲ ਵੱਡਾ ਧੋਖਾ ਕੀਤਾ, ਜਿਸਦਾ ਪ੍ਰਤੀਕ ਰਾਣੀ ਝਾਂਸੀ ਹੈ। ਨਿਰਪੱਖ ਇਤਿਹਾਸਕਾਰ ਅਜੇ ਪੂਰੀ ਤਰ੍ਹਾਂ ਸਾਰੇ ਤੱਥਾਂ ਨੂੰ ਖੋਜ ਕੇ ਸੁਤੰਤਰਤਾ ਸੰਗ੍ਰਾਮ ਨੂੰ ਠੀਕ ਸੰਦਰਭ ਵਿਚ ਪੂਰੀ ਤਰ੍ਹਾਂ ਪੇਸ਼ ਨਹੀਂ ਕਰ ਸਕੇ। ਸੰਤ ਦਲੀਪ ਸਿੰਘ ਨੇ ਇਸ ਦਿਸ਼ਾ ਵਿੱਚ ਠੀਕ ਕਦਮ ਪੁੱਟਿਆ ਹੈ, ਨਿਰਪੱਖ ਹੋ ਕੇ ਸੁਤੰਤਰਤਾ ਸੰਗ੍ਰਾਮ ਦੀ ਜੜ੍ਹ ਨੂੰ ਸਮਝਣ ਦਾ ਪਰਿਯਾਸ ਕੀਤਾ ਹੈ। ਇਹ ਪੁਸਤਕ ਸੁਤੰਤਰਤਾ ਸੰਗ੍ਰਾਮ ਦੀ ਵੱਡੀ ਤੇ ਉੱਚੀ ਇਮਾਰਤ ਦੀ ਧਰਤੀ ਵਿੱਚ ਡੂੰਘੀ ਬੁਨਿਆਦ ਉਤੇ ਝਾਤੀ ਮਾਰਦੀ ਹੈ।

ਸੰਤ ਦਲੀਪ ਸਿੰਘ ਦੀ ਪ੍ਰੇਰਣਾ ਤੇ ਉੱਦਮ ਦਾ ਸ੍ਰੋਤ ਸਤਿਗੁਰੂ ਰਾਮ ਸਿੰਘ ਜੀ ਹਨ। ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖ਼ਸੀਅਤ ਦੇ ਤਿੰਨ ਪ੍ਰਮੁੱਖ ਪਹਿਲੂ ਹਨ। ਗੁਰੂ ਨਾਨਕ ਦੀ ਕ੍ਰਾਂਤੀਕਾਰੀ ਸੋਚ ਕਲਿਆਣ ਦੀ ਵਿਚਾਰਧਾਰਾ ਸੀ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸ਼ਾਸਤਰ ਨੂੰ ਸ਼ਸਤਰ ਨਾਲ ਜੋੜਦੀ ਹੈ। ਸਤਿਗੁਰੂ ਰਾਮ ਸਿੰਘ ਨੇ ਆਪਣੇ ਸਿਧਾਂਤ ਅਤੇ ਕਾਰਜ ਨੂੰ ਜੋੜ ਕੇ ਸੁਤੰਤਰਤਾ ਸੰਗ੍ਰਾਮ ਦਾ ਮੁੱਢ ਬੰਨ੍ਹਿਆ। ਸੁਤੰਤਰਤਾ ਸੰਗ੍ਰਾਮ, ਕਰਤਾ ਦੀ ਖੋਜ ਅਨੁਸਾਰ, ਮਹਾਰਾਜਾ ਰਣਜੀਤ ਸਿੰਘ ਦੇ ਸਥਾਪਿਤ ਕੀਤੇ ਪੰਜਾਬ ਦੇ ਸਾਂਝੇ ਰਾਜ ਦੇ ਟੁੱਟਣ ਨਾਲ ੧੮੪੫-੪੬ ਦੇ ਪਹਿਲੇ ਸਿੱਖ-ਅੰਗਰੇਜ਼ ਯੁੱਧ ਤੋਂ ਬਾਅਦ ਪੰਥ ਪ੍ਰੇਮੀਆਂ, ਪੰਜਾਬ ਹਿਤੈਸ਼ੀਆਂ ਅਤੇ ਵਤਨ ਦੇ ਮਰਜੀਵੜਿਆਂ ਨੇ ਸਾਮਰਾਜ ਦੀ ਚਾਲ ਨੂੰ ਸਮਝਿਆ। ੧੮੪੯ ਵਿੱਚ ਲਾਰਡ ਡਲਹੌਜ਼ੀ ਦੁਆਰਾ ਭਾਰਤ ਦੇ ਆਖ਼ਰੀ ਸੁਤੰਤਰ ਰਾਜ ਨੂੰ ਜਦੋਂ ਖ਼ਤਮ ਕਰ ਦਿੱਤਾ ਗਿਆ ਤਾਂ ਇਸਦੀ ਪੀੜ ਸਤਿਗੁਰੂ ਰਾਮ ਸਿੰਘ ਜੀ ਨੂੰ ਜਿਸ ਪ੍ਰਕਾਰ ਹੋਈ ਉਹ ਭਾਰਤੀ ਦੇਸ਼-ਪ੍ਰੇਮ ਦੇ ਗੌਰਵ ਦਾ ਪ੍ਰਮਾਣ ਹੈ। ਵਿਸ਼ੇਸ਼ ਆਦਮੀ ਨੂੰ ਸਮਝਣ ਲਈ ਵਿਸ਼ੇਸ਼ ਬੁੱਧੀ, ਵਿਸ਼ੇਸ਼ ਸੰਵੇਦਨਾ, ਡੂੰਘੀ ਨਜ਼ਰ ਤੇ ਵਿਸ਼ਾਲ ਦ੍ਰਿਸ਼ਟੀ ਦੀ ਲੋੜ ਹੈ। ਸੁਤੰਤਰਤਾ ਸੰਗ੍ਰਾਮ ਦੇ ਮਹਾਨ ਭਾਰਤੀ ਲੋਕ ਨਾਇਕ ਸਤਿਗੁਰੂ ਰਾਮ ਸਿੰਘ ਜੀ ਦੇ ਦੇਸ਼ ਪ੍ਰੇਮ ਦੇ ਪਹਿਲੂ ਨੂੰ ਸਮਝ ਸਕਣਾ ਬਹੁਤ ਥੋੜ੍ਹਿਆਂ ਦਾ ਭਾਗ ਬਣ ਸਕਿਆ ਹੈ।

ਦਲੀਪ ਸਿੰਘ ਨਾਮਧਾਰੀ ਦੀ ਇਹ ਪੁਸਤਕ ਦੀਰਘ ਅਧਿਐਨ, ਨਿਰਪੱਖ ਵਿਸ਼ਲੇਸ਼ਣ ਅਤੇ ਸਮੇਂ ਦੇ ਸਮੁੱਚੇ ਪ੍ਰਕਰਣ ਨੂੰ ਸਮਝਣ ਦਾ ਅਤੇ ਸੁਹਿਰਦਤਾ ਨਾਲ ਲਿਖਣ ਦਾ ਸ਼ਲਾਘਾਯੋਗ ਕਾਰਜ ਹੈ। ਸੰਤ ਦਲੀਪ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਜ਼ਿੰਦਗੀ ਦੇ ਕਈ ਪੱਖਾਂ ਨੂੰ ਉਜਾਗਰ



Namdhari Elibrary NamdhariElibrary@gmail.com

ਕੀਤਾ ਹੈ, ਦੇਸ਼ ਪ੍ਰੇਮ ਤੇ ਰਾਜਸੀ ਸੰਘਰਸ਼ ਨੂੰ ਸ੍ਰੀ ਭੈਣੀ ਸਾਹਿਬ ਤੋਂ ਲੈ ਕੇ ਵਿਆਪਕ ਭਾਰਤੀ ਦ੍ਰਿਸ਼ਟੀਕੋਣ ਤੋਂ ਵੇਖਣ ਦਾ ਨਵਾਂ ਤੇ ਨਿੱਗਰ ਯਤਨ ਕੀਤਾ ਹੈ। ਇਹ ਪੁਸਤਕ ਕੇਵਲ ਇੱਕ ਹੋਰ ਪੁਸਤਕ ਨਹੀਂ ਸਗੋਂ ਸਾਡੀ ਕੌਮ ਦੇ ਗੌਰਵਮਈ ਇਤਿਹਾਸ ਉੱਤੇ ਪ੍ਰਕਾਸ਼ ਪਾਉਣ ਵਾਲੀ ਦਸਤਾਵੇਜ਼ੀ ਕਿਤਾਬ ਹੈ।

ਸ. ਦਲੀਪ ਸਿੰਘ ਪ੍ਰੌੜ ਤੇ ਪਰਿਪੱਕ ਖੋਜੀ ਵਾਂਗ ਬੀਤੇ ਹੋਏ ਸਮੇਂ ਰਾਜਨੀਤਕ ਅਤੇ ਸਮਾਜਿਕ ਹਾਲਤ ਉੱਤੇ ਭਾਵਪੂਰਨ ਝਾਤੀ ਪਾਉਂਦੇ ਹਨ। ਬਹੁਤ ਸਾਰੇ ਤਤਕਾਲੀਨ ਹਵਾਲਿਆਂ ਨੂੰ ਪਰਖਦੇ ਅਤੇ ਪੜਚੋਲਦੇ ਹਨ। ਇਉਂ ਲੇਖਕ ਦੀ ਤੱਥਾਂ ਨੂੰ ਲੱਭਣ ਅਤੇ ਸਮਝਣ ਦੀ ਖੋਜੀ ਰੁਚੀ ਸਿੱਧ ਹੁੰਦੀ ਹੈ।

ਇਸ ਪੁਸਤਕ ਦਾ ਵੱਡਾ ਹਾਸਿਲ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖ਼ਸੀਅਤ ਦੀ ਵਾਸਤਵਿਕਤਾ ਨੂੰ ਸਮਝਣ ਦਾ ਹੈ। ਲੇਖਕ ਦਾ ਕਾਰਜ ਪਰੰਪਰਾਗਤ ਸੁਣੀ-ਸੁਣਾਈ ਗੱਲ ਉੱਤੇ ਆਧਾਰ ਰੱਖਣ ਦਾ ਨਹੀਂ। ਇਉਂ ਇਹ ਪੁਸਤਕ ਅਤਿਕਥਨੀਆਂ ਤੋਂ ਮੁਕਤ ਹੈ। ਆਮ ਤੌਰ ਉੱਤੇ ਅਧਿਆਤਮਕ ਆਗੂਆਂ ਨਾਲ ਕਈ ਪ੍ਰਕਾਰ ਦੀਆਂ ਕਰਾਮਾਤਾਂ ਜੋੜ ਦਿੱਤੀਆਂ ਜਾਂਦੀਆਂ ਹਨ। ਸੰਤ ਜੀ ਨੇ ਇਸ ਪੁਸਤਕ ਵਿਚ ਬੜੀ ਸੂਝ ਸਮਝ, ਤੱਥਾਂ ਦੀ ਪੁਣ-ਛਾਣ ਕਰਕੇ ਅਤੇ ਦੂਰ-ਦ੍ਰਿਸ਼ਟੀ ਨਾਲ ਇਹ ਕੋਸ਼ਿਸ਼ ਕੀਤੀ ਹੈ ਕਿ ਮਹਾਨ ਸ਼ਖ਼ਸੀਅਤ ਦੀ ਮਹਾਨਤਾ ਉਸਦੀ ਸੋਚ ਅਤੇ ਕਰਮ ਤੋਂ ਸਮਝੀ ਜਾਏ। ਸਤਿਗੁਰੂ ਰਾਮ ਸਿੰਘ ਜੀ ਕਹਿਣੀ ਅਤੇ ਕਥਨੀ ਦੇ ਮਹਾਨ ਲੋਕ-ਨਾਇਕ ਸਨ।

ਪੁਸਤਕ ਦੇ ਆਕਾਰ ਵਿੱਚ ਇਤਿਹਾਸ ਦੇ ਅਨੇਕ ਪੜਾਵਾਂ ਦਾ ਜ਼ਿਕਰ ਆਉਂਦਾ ਹੈ। ਸਤਿਗੁਰੂ ਬਾਲਕ ਸਿੰਘ ਜੀ ਦੀ ਗੁਰਮਤਿ ਵਿਚਾਰਧਾਰਾ ਤੇ ਸੰਸਾਰਿਕ ਪੱਖ ਨੂੰ ਗੰਭੀਰਤਾ ਨਾਲ ਨਿਖੇੜਿਆ ਗਿਆ ਹੈ। ਸੰਤ ਖਾਲਸਾ ਦਾ ਸੰਕਲਪ ਸੰਤ ਸਿਪਾਹੀ ਨਾਲ ਮੇਲ ਖਾਂਦਾ ਤੱਤਕਾਲੀਨ ਤੱਥ ਹੈ। ਸੰਤ ਖਾਲਸਾ ਲਹਿਰ ਦੇ ਉਦੇਸ਼ ਉੱਤੇ ਸੰਖੇਪ ਭਾਵਪੂਰਨ ਦ੍ਰਿਸ਼ਟੀਪਾਤ ਕੀਤਾ ਗਿਆ ਹੈ।

ਕੂਕਾ ਲਹਿਰ ਜਾਂ ਨਾਮਧਾਰੀ ਲਹਿਰ ਦੇ ਬਹੁਤ ਸਾਰੇ ਅਯਾਮ ਹਨ। ਇਹ ਇੱਕ ਪਾਸੇ ਸਮਾਜ ਸੁਧਾਰ ਦੀ ਲਹਿਰ ਹੈ ਤੇ ਦੂਜੇ ਪਾਸੇ ਰਾਜਸੀ ਜਨ-ਜਾਗਰਣ ਦਾ ਐਲਾਨ ਵੀ ਹੈ। ਰਾਜਸੀ ਦੂਰ-ਦ੍ਰਿਸ਼ਟੀ ਦੇ ਸਵਾਮੀ ਸਤਿਗੁਰੂ ਰਾਮ ਸਿੰਘ ਜੀ ਨੇ ਅਣਖੀ ਪੰਜਾਬੀਆਂ ਨੂੰ ਸਾਰਥਕ ਸੇਧ ਦੇਣ ਲਈ ਹਰ ਪੱਖ ਤੋਂ ਸੁਤੰਤਰਤਾ ਦਾ ਵਿਹਾਰਕ ਸੰਦੇਸ਼ ਦਿੱਤਾ। ਡਾਕ ਦੇ ਪ੍ਰਬੰਧ ਦੀ ਜਾਚ ਦੱਸੀ, ਵਿਦੇਸ਼ੀ ਵਸਤਾਂ ਤੋਂ ਸਾਵਧਾਨ ਕੀਤਾ, ਆਤਮ ਨਿਰਭਰਤਾ ਲਈ ਆਰਥਿਕ ਸਮੱਰਥਾ ਸਮਝਾਈ, ਪ੍ਰਬੰਧ ਲਈ ਸੂਬਿਆਂ ਦੀ ਸਥਾਪਨਾ ਕੀਤੀ। ਆਪਣੇ ਮਿਸ਼ਨ ਦੇ ਪ੍ਰਚਾਰ ਅਤੇ ਪ੍ਰਬੰਧ ਲਈ ਜਥੇਬੰਦੀ ਨੂੰ ਯਥਾਰਥਕ ਆਧਾਰ ਦਿੱਤਾ। ਵੈਦਿਕ ਕਾਲ ਵਿਚ ਹਰ 'ਯਗ' ਵਿਚ ਨਾਰੀ ਨੂੰ ਬਰਾਬਰ ਦਾ ਸਥਾਨ ਦਿੱਤਾ ਜਾਂਦਾ ਸੀ, ਪਰੰਤੂ ਮਨੂ ਸਿਮ੍ਰਤੀ ਸਮੇਂ ਨਾਰੀ ਦੇ ਅਸਲੀ ਸਥਾਨ ਨੂੰ ਖੋਰਾ ਲਾ ਦਿੱਤਾ ਗਿਆ। ਤੁਰਕ ਸੁਲਤਾਨੀ ਤੇ ਮੁਗਲ ਮੁਸਲਮਾਨੀ ਰਾਜ ਸਮੇਂ ਇਸ ਵਿਚ ਹੋਰ ਨਿਘਾਰ ਆ ਗਿਆ। ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਪਰੰਪਰਾ ਅਨੁਸਾਰ ਅਧੋਗਤੀ ਦੇ ਇਸ ਕਾਲ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਨਾਰੀ ਨੂੰ ਅੰਮ੍ਰਿਤ ਛਕਾਇਆ, ਸਤਿਕਾਰ ਬਹਾਲ ਕੀਤਾ। ਇਉਂ ਪੰਜਾਬੀ ਨਾਰੀ ਨੂੰ ਸੰਸਾਰ ਵਿੱਚ ਵਿਸ਼ੇਸ਼ ਕਰਕੇ ਸਿੱਖ ਜਗਤ ਵਿਚ ਵਿਰਸੇ ਦੇ ਗੌਰਵ ਦਾ ਮਾਣ-ਸਨਮਾਨ ਮਿਲਿਆ।

ਦਲੀਪ ਸਿੰਘ ਨਾਮਧਾਰੀ ਜੀ ਨੇ ਬਹੁਤ ਸਾਰੀਆਂ ਇਤਿਹਾਸਕ ਤੇ ਸਮਕਾਲੀ ਪੁਸਤਕਾਂ ਨੂੰ ਧਿਆਨ ਨਾਲ ਪੜ੍ਹਿਆ, ਵਿਚਾਰਿਆਂ ਤੇ ਉਨ੍ਹਾਂ ਦਾ ਉਲੇਖ ਕੀਤਾ ਹੈ। ਅੰਗਰੇਜ਼ਾਂ ਦੇ ਸਾਮਰਾਜ ਦਾ ਵਿਰੋਧ ਜਿਸ ਪ੍ਰਕਾਰ 'ਕੂਕਾ ਲਹਿਰ' ਕਰਦੀ ਹੈ ਉਹ ਆਪਣੀ ਮਿਸਾਲ ਆਪ ਹੈ। ਨਾਮਧਾਰੀਆਂ ਨੇ ਸਵਦੇਸ਼ੀ ਦਾ ਪ੍ਰਚਾਰ ਕੀਤਾ ਅਤੇ ਵਿਦੇਸ਼ੀ ਦਾ ਬਾਈਕਾਟ। ਇਥੋਂ ਇਹ ਸੰਦੇਸ਼ ਆਪਣੇ ਆਪ ਮਿਲਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਸੋਚ ੧੯੨੦ ਤੋਂ ਬਾਅਦ ਗਾਂਧੀ ਜੀ ਦੀ ਸੋਚ ਨੂੰ ਪ੍ਰਭਾਵਿਤ ਕਰਦੀ ਹੈ। ਚਰਖ਼ੇ ਤੇ ਖੱਦਰ ਦੀ ਗੱਲ ਜਾਂ "ਲੂਣ ਦਾ ਸਤਿਆਗ੍ਰਹਿ" ਵਾਸਤਵ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਵਿਚਾਰਾਂ ਦੀ ਹੀ ਅਗਲੀ ਕੜੀ ਹਨ। ਇਉਂ ਇਹ "ਕੂਕਾ ਲਹਿਰ" ਵਲੋਂ ਸੁਤੰਤਰਤਾ ਸੰਗ੍ਰਾਮ ਲਈ ਅੰਗ੍ਰੇਜ਼ ਹਕੂਮਤ ਵਿਰੁੱਧ ਲੜੀ ਗਈ ਲੜਾਈ ਸਭ ਤੋਂ ਪਹਿਲੀ ਲੜਾਈ ਹੋ ਨਿਬੜਦੀ ਹੈ ਅਤੇ ਸਤਿਗੁਰੂ ਰਾਮ ਸਿੰਘ ਜੀ ਇਸਦੇ ਜਨਮ-ਦਾਤਾ ਮੰਨੇ ਜਾਂਦੇ ਹਨ।

ਨਾਮਧਾਰੀਆਂ ਨੇ ਗਊ ਅਤੇ ਗਰੀਬ ਦੀ ਰੱਖਿਆ ਦਾ ਅਦੁੱਤੀ ਕਾਰਨਾਮਾ ਕੀਤਾ ਹੈ। ਖੇਤਾਂ ਦੀ ਉਪਜ ਵਿੱਚ ਬਲਦਾਂ ਦੀ ਸ਼ਕਤੀ ਕੰਮ ਕਰਦੀ ਹੈ। ਮਨੁੱਖਤਾ ਨੂੰ ਅਨਾਜ ਅਤੇ ਦੁੱਧ ਘਿਉ ਤੋਂ ਬਲ ਮਿਲਦਾ ਹੈ ਇਉਂ ਧਰਤੀ ਮਾਤਾ ਦਾ ਰਿਣ ਦਿੱਸਦਾ ਹੈ ਅਤੇ ਗਊ-ਮਾਤਾ ਵੀ ਸਤਿਕਾਰ ਦੀ ਹੱਕਦਾਰ ਬਣਦੀ ਹੈ। ਨਾਮਧਾਰੀਆਂ ਨੇ ਜਿਸ ਪ੍ਰਕਾਰ ਗਊ-ਗੌਰਵ ਨੂੰ ਪਛਾਣਿਆ ਤੇ ਉਸ ਲਈ ਕੁਰਬਾਨੀ ਦਿੱਤੀ ਇਸ ਬਾਰੇ ਇਸ ਪੁਸਤਕ ਵਿਚੋਂ ਭਰਪੂਰ ਜਾਣਕਾਰੀ ਮਿਲਦੀ ਹੈ।

ਨਾਮਧਾਰੀ ਵਿਚਾਰਧਾਰਾ ਸਿੱਖ ਵਿਚਾਰਧਾਰਾ ਦਾ ਹੀ ਨਿਚੋੜ ਹੈ। ਸੱਚੀ ਕਿਰਤ, ਨਾਮ ਜਪਣ ਤੇ ਵੰਡ ਛਕਣ ਦਾ ਉਪਦੇਸ਼ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤਾ। ਨਾਮਧਾਰੀਆਂ



Namdhari Elibrary NamdhariElibrary@gmail.com

ਨੇ ਕਿਰਤ ਨੂੰ ਧਰਮ ਦਾ ਪ੍ਰਮੁੱਖ ਅੰਗ ਮੰਨਿਆ ਹੈ। ਜੀਵਨ ਦੀ ਸਾਦਗੀ, ਗ੍ਰਹਿਸਥ ਜੀਵਨ ਦਾ ਪ੍ਰੇਮ, ਖੁਰਾਕ ਦੀ ਸੁੱਚਤਾ, ਮਿਲ ਬੈਠਣ ਦੀ ਮਹੱਤਤਾ, ਹਿਰਦੇ ਦੀ ਸ਼ੁੱਧਤਾ, ਵਿਚਾਰਾਂ ਦੀ ਉੱਚਤਾ, ਧਰਮ ਦੀ ਮਹਾਨਤਾ ਅਤੇ ਪਰਮਾਤਮਾ ਦੀ ਸਰਵ-ਵਿਆਪਕਤਾ ਥੰਮ ਹਨ। ਸੰਤ ਦਲੀਪ ਸਿੰਘ ਜੀ ਨੇ ਨਾਮਧਾਰੀ ਲਹਿਰ ਨੇ ਨਿਕਾਸ ਦਾ ਗੰਭੀਰਤਾ ਨਾਲ ਅਧਿਐਨ ਕੀਤਾ ਹੈ। ਇਸਦੇ ਵਿਕਾਸ ਦੇ ਧਾਰਮਿਕ ਤੋਂ ਉਪਰੰਤ ਪਰਿਵਾਰਕ, ਜਥੇਬੰਦਕ, ਸਮਾਜਿਕ, ਸਭਿਆਚਾਰਕ,ਸੰਸਾਰਕ ਅਤੇ ਰਾਜਨੀਤਕ ਆਦਿ ਅਨੇਕਾਂ ਪੱਖਾਂ ਉਤੇ ਚਾਨਣਾ ਪਾਇਆ ਹੈ। ਵਿਕਾਸ ਦੇ ਵੱਖ-ਵੱਖ ਪੜਾਵਾਂ ਉਤੇ ਹੋਈਆਂ ਘਟਨਾਵਾਂ ਦਾ ਜ਼ਿਕਰ ਕੀਤਾ ਹੈ।ਸਤਿਗੁਰੂ ਜੀ ਦੇ ਰੰਗੂਨ ਤੋਂ ਭੇਜੇ ਹੁਕਮਨਾਮੇ ਅਰਥ ਭਰਪੂਰ ਦਸਤਾਵੇਜ਼ ਹਨ, ਜਿਨ੍ਹਾਂ ਤੋਂ ਸਤਿਗੁਰੂ ਜੀ ਦੇ ਹਿਰਦੇ ਦੀ ਵੇਦਨਾ ਦਾ ਪਤਾ ਲੱਗਦਾ ਹੈ। ਆਪ ਸਿੱਖ ਜਗਤ ਨੂੰ ਚੜ੍ਹਦੀ ਕਲਾ ਵਿੱਚ ਵੇਖਣ ਦੇ ਚਾਹਵਾਨ ਹਨ। ਸਾਰੀ ਮਨੁੱਖਤਾ ਦੇ ਭਲੇ ਦਾ ਸੰਕਲਪ ਰੱਖਦੇ ਹਨ।

ਸੰਤ ਦਲੀਪ ਸਿੰਘ ਜੀ ਨੇ ਵਰਤਮਾਨ ਸਥਿਤੀਆਂ ਦਾ ਸਫ਼ਲ ਜ਼ਿਕਰ ਕੀਤਾ ਹੈ। ਇਸ ਸਮੇਂ ਨਾਮਧਾਰੀ ਸਮਾਜ ਵਿਦਿਆ, ਸੰਗੀਤ, ਖੇਡਾਂ ਆਦਿ ਦੇ ਖੇਤਰਾਂ ਵਿੱਚ ਮਹੱਤਵਪੂਰਨ ਯੋਗਦਾਨ ਪਾ ਰਿਹਾ ਹੈ। ਸਨਾਤਨੀ ਸੰਗੀਤ, ਤੰਤ੍ਰੀ ਸਾਜ, ਕੀਰਤਨ ਦਾ ਮਹੱਤਵ ਅਤੇ ਵਿਆਪਕ ਸੰਗੀਤ ਕਲਾ ਦਾ ਹੁਲਾਸਮਈ ਬ੍ਰਿਤਾਂਤ ਅੱਜ ਦੇ ਪ੍ਰਦੂਸ਼ਨ ਦੇ ਜਗਤ ਵਿੱਚ ਬਹੁਤ ਹੀ ਸ਼ਲਾਘਾਯੋਗ ਹੈ। ਇਹ ਪੁਸਤਕ ਦਸਤਾਵੇਜ਼ਾਂ ਦਾ ਵਿਵੇਕਮਈ ਨਿਰੀਖਣ ਹੈ। ਇਹ ਇਤਿਹਾਸ ਦੀ ਰੂਪਰੇਖਾ ਦੀ ਤਰਕਮਈ ਪੜਤਾਲ ਹੈ। ਇਸ ਪੁਸਤਕ ਦੀ ਭਾਸ਼ਾ ਸਰਲ ਅਤੇ ਸਪੱਸ਼ਟ ਹੈ। ਇਹ ਪੁਸਤਕ ਜਨ ਸਾਧਾਰਣ ਦੀ ਲੋੜ ਦੀ ਪੂਰਤੀ ਕਰਨ ਉਪਰੰਤ ਵਿਦਵਾਨਾਂ ਦੇ ਪੜ੍ਹਣ ਯੋਗ ਵੀ ਹੈ।

ਮੈਂ ਬੜੀ ਨਿਮਰਤਾ ਨਾਲ ਸੰਤ ਦਲੀਪ ਸਿੰਘ ਜੀ ਨੂੰ ਬੇਨਤੀ ਕਰਨਾ ਉਚਿਤ ਸਮਝਦੀ ਹਾਂ ਕਿ ਇਸ ਪੁਸਤਕ ਦੇ ਆਜ਼ਾਦੀ ਸੰਗ੍ਰਾਮ, ਇਸਤਰੀ ਗੌਰਵ, ਗਊ ਗੌਰਵ, ਆਰਥਿਕ ਨਿਰਭਰਤਾ, ਕੌਮੀ ਅਣਖ ਅਤੇ ਸਾਂਝੀਵਾਲਤਾ ਦੇ ਤੱਤਾਂ ਅਤੇ ਤੱਥਾਂ ਬਾਰੇ ਪਹਿਲਾਂ ਅੰਗਰੇਜ਼ੀ ਅਤੇ ਹਿੰਦੀ ਵਿੱਚ ਪੁਸਤਕ ਲਿਖਣ ਤੇ ਅਗਲੇ ਪੜਾਅ ਉਤੇ ਭਾਰਤ ਦੀਆਂ ਖੇਤਰੀ ਭਾਸ਼ਾਵਾਂ ਵਿਚ ਵੀ ਇਸਨੂੰ ਛਪਵਾਇਆ ਜਾਵੇ। ਅੱਜ ਦਾ ਯੁਗ ਸੰਚਾਰ ਦਾ ਯੁੱਗ ਹੈ। ਚੰਗੀ ਚੀਜ਼ ਦਾ ਪ੍ਰਚਾਰ ਜ਼ਰੂਰ ਹੋਣਾ ਚਾਹੀਦਾ ਹੈ। ਨਾਮਧਾਰੀਆਂ ਨੇ ਜਿਹੜੇ ਮਹਾਨ ਕਾਰਜ ਕੀਤੇ ਹਨ ਉਨ੍ਹਾਂ ਉਤੇ ਜਿਥੇ ਪੰਜਾਬੀਆਂ ਨੂੰ ਮਾਣ ਹੈ, ਉਥੇ ਸਮੂਹ ਭਾਰਤੀਆਂ ਨੂੰ ਵੀ ਮਾਣ ਹੋਣ ਦਾ ਮੌਕਾ ਦੇਣਾ ਚਾਹੀਦਾ ਹੈ।

*ਆਵਾਜ਼ ਦੇ ਕਹਾਂ ਹੈ*

# ਹੇ ਰੱਬਾ ਕਿਧਰ ਗਏ ਉਹ ਲੋਕ ?

ਹਰਿਵਲਭ ਸੰਗੀਤ ਮਹਾਂ ਸਭਾ ਦਾ ਮੈਂਬਰ ਜਾਂ ਕੋਈ ਹੋਰ ਸੰਗੀਤ ਰਸੀਆ ਜਵਾਬ ਦੇਵੇ। ਅੱਜ ਤੋਂ ਕਈ ਦਹਾਕੇ ਪਹਿਲਾਂ ਪੰਜਾਬ ਦੇ ਰਾਂਗਲੇ ਸਭਿਆਚਾਰ ਪ੍ਰਤਿ ਇੰਟਰਨੈਸ਼ਨਲ ਪੰਜਾਬ ਹੈਰੀਟੇਜ ਮਿਊਜ਼ੀਅਮ ਲਈ ਅਸੀਂ ਕੁਝ ਪਰਾਣੇ ਤਵੇ ਇਕੱਠੇ ਕੀਤੇ ਸਨ, ਜਿਨ੍ਹਾਂ ਵਿਚੋਂ ਕੁਝ ਡੇਰਾਗਾਜ਼ੀਖਾਂ ਦੇ ਮਹਿਤਾ ਬ੍ਰਹਮ ਦਾਸ ਦੇ ਵੀ ਸਨ। ਆਪ ਜਿੱਥੇ ਇਕ ਉਚ ਕੋਟੀ ਦੇ ਭਜਨੀਕ ਸਨ, ਉਥੇ ਆਰੀਆ ਸਮਾਜ ਦੇ ਸ਼ਕਤੀਸ਼ਾਲੀ ਸਮਰੱਥਕ ਵੀ। ਅਕਤੂਬਰ ੧੯੦੯ ਵਿੱਚ ਆਪ ਨੇ ਦੋ ਦਰਜਣਾਂ ਤੋਂ ਵੀ ਵੱਧ ਤਵੇ ਭਰਵਾਏ ਸਨ। ਉਸੇ ਸਾਲ ਜਿੱਥੇ ਪ੍ਰਸਿੱਧ ਰਬਾਬੀ ਭਾਈ ਸਾਈਂ ਦਿੱਤਾ ਦੇ ਪੇਟੀ (ਹਾਰਮੋਨੀਅਮ) ਦੇ ਤਵੇ ਭਰੇ ਗਏ ਸਨ, ਕਿਉਂਕਿ ਆਪ ਉੱਚ ਕੋਟੀ ਦੇ ਪੇਟੀ ਵਾਦਕ ਵੀ ਸਨ। ੧੯੨੦-੨੧ ਦੇ ਨੇੜੇ ਤੇੜੇ ਆਪ ਹਰਿਵਲਭ ਵੀ ਆਪਣੀ ਹਾਜ਼ਰੀ ਭਰਨ ਗਏ। ਉਨ੍ਹੀਂ ਦਿਨੀਂ, ਖਾਸ ਕਰਕੇ ਆਪ ਦੇ ਇਹ ਦੋ ਤਵੇ ਬੜੇ ਮਕਬੂਲ ਹੋਏ ਸਨ, "ਸੁਨ ਤੂ ਸਖੀ ਮਹਿਮਾ ਘਨਸ਼ਾਮ ਕੀ" ਅਤੇ "ਦੇਖੋ ਬੰਸੀ ਕ੍ਰਿਸ਼ਨ ਮੁਰਾਰੀ ਕੈਸੀ ਅਧਿਕ ਵਜਾਈ।" ਏਸੇ ਤਰ੍ਹਾਂ ਉਨ੍ਹਾਂ ਦੇ ਇਕ ਸਮਕਾਲੀ ਕੰਵਰ ਭਗਤ ਸਿਧੀ ਨੇ ਗਊ ਰੱਖਿਆ ਲਈ ਸਿਧ ਵਿੱਚ ਬੜਾ ਪ੍ਰਚਾਰ ਕੀਤਾ ਸੀ। ਉਨ੍ਹੀਂ ਦਿਨੀਂ ਆਪ ਦੇ ਕੁਝ ਗਾਣੇ ਵੀ ਬੜੇ ਪ੍ਰਸਿੱਧ ਹੋਏ ਸਨ ਜਿਵੇਂ ਕਿ, 'ਵਜਾਵੇ ਬਾਂਸਰੀ ਕਾਨ੍ਹਾਂ ਸੁਨਾਵੇ ਪ੍ਰੇਮ ਰਸ ਗਾਨਾ'। ਆਪ ੧੯੪੭ ਵਾਲੇ ਰੌਲੇ ਰੱਪੇ 'ਚ ਹਿੰਦੂ ਮੁਸਲਿਮ ਫਸਾਦਾਂ ਦਾ ਸ਼ਿਕਾਰ ਹੋ ਗਏ ਸਨ। ਜਾਪਦਾ ਹੈ ਜਿਵੇਂ ਮਹਿਤਾ ਬ੍ਰਹਮ ਦਾਸ ਦੀ ਮ੍ਰਿਤੂ ਕਿਧਰੇ ੧੯੨੯ ਦੇ ਨੇੜੇ ਤੇੜੇ ਹੋ ਗਈ ਸੀ।

ਪਾਠਕਾਂ ਅਤੇ ਸੰਗੀਤ ਰਸੀਆਂ ਨੂੰ ਸਨਿਮਰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਉਨ੍ਹਾਂ ਦੋਹਾਂ ਕਲਾਕਾਰਾਂ ਬਾਰੇ ਜਿਹੜੀ ਵੀ ਜਾਣਕਾਰੀ ਰੱਖਦੇ ਹੋਣ, ਉਨ੍ਹਾਂ ਪਾਸ ਉਨ੍ਹਾਂ ਦੇ ਪੁਰਾਣੇ ਤਵੇ ਹੋਣ, ਜਾਂ ਉਨ੍ਹਾਂ ਦੇ ਹੋਰਨਾਂ ਸਮਕਾਲੀ ਕਲਾਕਾਰਾਂ ਦੇ ਤਵੇ, ਪੁਰਾਣੇ ਰਾਗੀਆਂ ਰਬਾਬੀਆਂ ਦੇ ਤਵੇ ਤਸਵੀਰਾਂ ਆਦਿ ਹੋਣ ਤਾਂ ਉਹ ਕਿਰਪਾ ਕਰਕੇ ਮੇਰੇ ਲੰਡਨ ਬਾਰੇ ਪਤੇ ਤੇ ਸੰਪਰਕ ਕਰਨ। (ਕੰਵਲ : Tele No. 0208-553-1655) ਅਤੇ ਜਾਂ ਇਹ ਮਵਾਦ ਇਸ ਪਤੇ ਤੇ ਪਹੁੰਚਾਇਆ ਜਾਵੇ :

ਪਰਮਜੀਤ ਸਿੰਘ ਉਰਫ ਪੰਮਾ ਪਹਿਲਵਾਨ, ਪਿੰਡ ਰੇਰੂ, ਜ਼ਿਲਾ ਜਲੰਧਰ।



Namdhari Elibrary NamdhariElibrary@gmail.com

# "ਆਖ ਅਮਰੀਕ...ਜੋ ਅੱਖੀਂ ਡਿੱਠਾ"

ਟੈਲੀਫੋਨ ਰਾਹੀਂ ਪਤਾ ਲੱਗਾ ਕਿ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੧੭ ਨਵੰਬਰ ੨੦੦੩ ਨੂੰ ਤਿੰਨ ਸਾਲ ਦੇ ਲੰਮੇ ਅਰਸੇ ਤੋਂ ਬਾਦ ਸ੍ਰੀ ਜੀਵਨ ਨਗਰ ਦੇ ਇਲਾਕੇ ਨੂੰ ਦਰਸ਼ਨ ਦੇਕੇ ਵਿਛੋੜੇ ਦੀ ਅਗਨੀ ਨੂੰ ਸ਼ਾਂਤ ਕਰ ਰਹੇ ਹਨ। ਸਾਰੇ ਇਲਾਕੇ ਵਿੱਚ ਜਿਵੇਂ ਖੁਸ਼ੀਆਂ ਦੀ ਲਹਿਰ ਦੌੜ ਗਈ। ਲੋਕ ਚਾਹ ਰਹੇ ਸਨ ਕਿ ਸਤਾਰਾਂ ਤਰੀਕ ਵਿਚਲੀਆਂ ਤਰੀਕਾਂ ਛੱਡ ਕੇ ਪਹਿਲਾਂ ਹੀ ਆ ਜਾਵੇ।

ਉਡੀਕ ਦੀਆਂ ਘੜੀਆਂ ਮੁੱਕੀਆਂ ਤੇ ਉਹ ਸੁਭਾਗੀ ਤਰੀਕ ਵੀ ਆ ਗਈ। ਸੰਗਤ ਸਤਿਗੁਰੂ ਜੀ ਦੇ ਬਖ਼ਸ਼ੇ ਵਾਹਨਾਂ ਤੇ (ਮੋਟਰ ਸਾਈਕਲਾਂ, ਸਕੂਟਰਾਂ, ਕਾਰਾਂ, ਟਰੱਕਾਂ) ਡਬਵਾਲੀ ਰੋਡ ਵਲ ਉਮਡ ਪਈ। ਬੱਚੇ, ਜਵਾਨ, ਬੁੱਢੇ, ਬੀਬੀਆਂ, ਮਾਈਆਂ ਚਿੱਟੇ ਬਸਤਰਾਂ ਤੇ ਕਰੀਬਨ ਚਿੱਟੀਆਂ ਸਵਾਰੀਆਂ ਤੇ ਸਵਾਰ ਹੋਕੇ ਡੱਬਵਾਲੀ ਨੂੰ ਤੁਰ ਪਏ। ਸਭ ਦੇ ਚਿਹਰਿਆਂ ਤੇ ਕੋਈ ਅਗੰਮੀ ਤੇ ਡੁਲ੍ਹ ਡੁਲ੍ਹ ਪੈਂਦੀ ਖੁਸ਼ੀਆਂ ਦੀ ਲਾਲੀ ਸੀ। ਸਾਰੇ ਇਕ ਦੂਜੇ ਨੂੰ ਪੁੱਛ ਰਹੇ ਸਨ "ਕੀ ਸੱਚੇ ਪਾਤਸ਼ਾਹ ਸੱਚੀ ਮੁੱਚੀ ਆ ਰਹੇ ਹਨ।" ਜਿਵੇਂ ਇਤਬਾਰ ਨਾ ਆ ਰਿਹਾ ਹੋਵੇ। ਫ਼ੇਰ ਹੁਕਮ ਮਿਲਿਆ ਕਿ ਸਾਰੀ ਸੰਗਤ ਬਿਜੂ-ਵਾਲੀ ਅੱਡੇ ਤੋਂ ਅੱਗੇ ਖੜ੍ਹੀ ਹੋ ਜਾਵੇ।

ਉਸ ਅੱਡੇ ਤੋਂ ਦੋ ਤਿੰਨ ਕਿਲੋਮੀਟਰ ਤਕ ਮੋਟਰ ਸਾਈਕਲ, ਕਾਰਾਂ ਤੇ ਹੋਰ ਵਾਹਨ ਖੜ੍ਹੇ ਹੋ ਗਏ ਤੇ ਸੰਗਤ ਸੜਕ ਦੇ ਦੋਹਾਂ ਪਾਸੇ ਖੜ੍ਹੀ ਹੋ ਗਈ। ਚਿੱਟੇ ਬਸਤਰਾਂ 'ਚ ਹਸੂੰ ਹਸੂੰ ਕਰਦੇ ਚਿਹਰੇ ਮਨ ਦੇ ਮੀਤ ਦੇ ਆਉਣ ਦੀਆਂ ਖੁਸ਼ੀਆਂ ਦੀ ਲਾਲੀ ਭਾ ਮਾਰ ਰਹੇ ਸਨ। ਸੰਗਤਾਂ ਉੱਲਰ ਉੱਲਰਕੇ ਆਪਣੇ ਪਿਆਰੇ ਦਾ ਰਾਹ ਵੇਖ ਰਹੀਆਂ ਸਨ ਤੇ ਕਈ ਵੇਰਾਂ ਦੋਵੇਂ ਪਾਸਿਆਂ ਦੀ ਕਤਾਰਾਂ ਮਿਲ ਜਾਂਦੀਆਂ। ਇਹ ਕਤਾਰਾਂ ਉਦੋਂ ਅਡੋ ਅੱਡ ਹੁੰਦੀਆਂ ਜਦੋਂ ਅੱਗੋਂ ਜਾਂ ਪਿਛੋਂ ਕੋਈ ਹੋਰ ਸਵਾਰੀ ਆ ਜਾਂਦੀ।

ਫ਼ੇਰ ਚਿਰਾਂ ਦੀ ਉਡੀਕ ਮੁੱਕੀ ਤੇ ਸੱਚੇ ਸਤਿਗੁਰਾਂ ਦੀ ਭਾਗਾਂ ਭਰੀ ਕਾਰ ਸਾਡੇ ਪਾਸ ਪਹੁੰਚਣ ਹੀ ਵਾਲੀ ਸੀ ਕਿ ਆਵਾਜ਼ ਆਈ ਸਾਰੀ ਸੰਗਤ ਸੜਕ ਦੇ ਲਹਿੰਦੇ ਪਾਸੇ ਖੜ੍ਹੇ ਹੋ ਜਾਵੇ। ਕਿਉਂਕਿ ਕਾਰ ਵਿੱਚ ਜਗਤ ਦੇ ਵਾਲੀ ਏਸ ਪਾਸੇ ਹੀ ਦਰਸ਼ਨ ਦੇ ਰਹੇ ਸਨ। ਸੋ ਦਰਸ਼ਨ ਅਭਿਲਾਸ਼ੀ ਸੰਗਤ ਦੀ ਕਤਾਰ ਪਤਾ ਨਹੀਂ ਕਿੰਨੀ ਲੰਮੀ ਸੀ ਲਹਿੰਦੇ ਪਾਸੇ ਹੱਥਾਂ 'ਚ ਹੱਥ ਪਾ ਕੇ ਖੜ੍ਹੀ ਹੋ ਗਈ ਤੇ ਬੜੀ ਬੇਸਬਰੀ ਤੇ ਉਤਸੁਕਤਾ ਨਾਲ ਆਪਣੇ ਮਾਹੀ ਦੇ ਦਰਸ਼ਨਾਂ ਦੀ ਉਡੀਕ ਕਰਨ ਲੱਗੀ।

ਅਸੀਂ ਨਾਮਧਾਰੀ ਸਾਹਿਤ ਸਭਾ ਦੇ ਕੁਝ ਮੈਂਬਰ ਵੀ ਏਸ ਕਤਾਰ ਵਿੱਚ ਖੜ੍ਹੇ ਸਾਂ। ਫੁੱਲਾਂ ਨਾਲ ਸਜਾਈ ਕਾਰ ਜਦੋਂ ਨਜ਼ਰੀ ਪਈ ਦਿਲ ਧੜਕ ਰਿਹਾ ਸੀ ਜਿਵੇਂ ਸਰੀਰੋਂ ਬਾਹਰ ਆ ਕੇ ਆਪਣੇ ਪਿਆਰੇ ਦੇ ਦਰਸ਼ਨ ਕਰਨੇ ਚਾਹ ਰਿਹਾ ਹੋਵੇ ਤੇ ਕਾਰ ਸਾਡੇ ਸਾਹਮਣੇ ਬਰਾਬਰ ਤੇ ਸੀ। ਹਜ਼ੂਰ ਨੇ ਕਾਰ ਦੀ ਬਾਰੀ ਖੋਲ ਰੱਖੀ ਸੀ। ਬਾਰੀ ਵਿੱਚੋਂ ਸੱਚੇ ਪਾਤਸ਼ਾਹ ਸੰਗਤ ਦੀ ਨਮਸਕਾਰ ਦਾ ਉੱਤਰ ਦੇ ਰਹੇ ਸਨ।

ਹਜ਼ੂਰ ਦਾ ਚਿਹਰਾ ਦਗ਼ ਦਗ਼ ਕਰ ਰਿਹਾ ਸੀ। ਜੈ ਕਾਰਿਆਂ ਨਾਲ ਆਕਾਸ਼ ਗੂੰਜ ਰਿਹਾ ਸੀ। ਸਾਡੇ ਕਵੀਆਂ ਦੇ ਸਾਹਮਣੇ ਜਦੋਂ ਕਾਰ ਦੀ ਬਾਰੀ ਆਈ ਸ੍ਰੀ ਸਤਿਗੁਰੂ ਜੀ ਨੇ ਸਨੇਹ ਤੇ ਸਿਹਰ ਭਰੀ ਨਜ਼ਰੇ ਤੱਕਿਆ .......ਉਸ ਮਿਲਨ ਘੜੀ ਦਾ ਵਰਣਨ ਭਲਾ ਇਹ ਨਿਮਾਣੀ ਕਲਮ ਕਰ ਸਕਦੀ ਏ? ਕਦਾਚਿਤ ਵੀ ਨਹੀਂ।

ਸੁਭਾਗੀ ਕਾਰ ਅਗਾਂਹ ਵੱਧ ਗਈ ਸੀ ਤੇ ਸੰਗਤ ਆਪਣੀਆਂ ਸਵਾਰੀਆਂ ਤੇ ਚੜ੍ਹ ਕੇ ਲਾਈਨ ਵਿੱਚ ਇਕ ਕਾਰ ਕਾਫ਼ਲੇ ਵਾਂਗ ਪਿੱਛੇ ਪਿੱਛੇ ਜਾ ਰਹੀ ਸੀ। ਇਕ ਗੱਲ ਮੈਂ ਭੁੱਲ ਗਿਆ ਸੁਭਾਗੀ ਕਾਰ ਅੱਗੇ ਕਰੀਬਨ ਦੋ ਸੌ ਮੋਟਰ-ਸਾਈਕਲਾਂ ਦੀ ਦੂਹਰੀ ਲੰਮੀ ਲਾਈਨ ਸੀ। ਸਫ਼ੈਦ ਬਸਤਰਾਂ ਵਿੱਚ ਨੌਜਵਾਨ ਕਿੰਨੇ ਫੱਬ ਰਹੇ ਸਨ, ਕੀ ਦੱਸਾਂ ਕੁਝ ਔਹੜ ਨਹੀਂ ਰਿਹਾ।

ਦੋ ਪਹੀਆ ਤੇ ਚਾਰ ਪਹੀਆ ਸਵਾਰੀਆਂ ਦੀ ਕਤਾਰ ਐਸ ਤਰ੍ਹਾਂ ਸੀ ਜਿਵੇਂ ਚਿੱਟੇ ਹੰਸ ਆਪਣੇ ਮਾਹੀ ਰਾਜ ਹੰਸ ਨੂੰ ਮਾਨ ਸਰੋਵਰ ਤੋਂ ਲੈ ਕੇ ਆ ਰਹੇ ਹੋਣ। ਏਸ ਬਾਰੇ ਕੀ ਦਸਾਂ ਤੇ ਕੀ ਲਿਖਾਂ, ਬੱਸ ਦੇਖਾ ਹੀ ਪਰਵਾਨ ਵਾਲੀ ਗੱਲ ਸੀ।

ਹੌਲੀ ਹੌਲੀ ਇਹ ਕਾਫ਼ਲਾ ਅੱਗੇ ਵੱਧ ਰਿਹਾ ਸੀ ਤੇ ਪਿਛੋਂ ਆਉਣ ਵਾਲੀਆਂ ਬੱਸਾਂ, ਟਰੱਕ ਤੇ ਹੋਰ ਵਾਹਨ ਏਸ ਕਾਫ਼ਲੇ ਨੂੰ ਹੋਰ ਲੰਮੀ ਕਰੀ ਜਾ ਰਹੇ ਸਨ। ਕਿਉਂਕਿ ਏਸ ਮਹਾ ਕਾਫ਼ਲੇ ਨੂੰ ਪਾਸ ਕਰਨਾ ਅਸੰਭਵ ਸੀ।

ਬਿੱਜੂ ਵਾਲੀ ਪਿੰਡ ਦਾ ਨਾਂ ਪਤਾ ਨਹੀਂ ਕਿਸ ਨੇ ਤੇ ਕਿਉਂ ਰੱਖਿਆ ਸੀ, ਪਰ ਮੈਂ ਉਸ ਦਾ ਨਾਂ ਉਸ ਦਿਨ ਤੋਂ ਹੰਸਾਂ ਵਾਲੀ ਰੱਖ ਦਿੱਤਾ ਹੈ ਏਸ ੧੭ ਤਰੀਖ ਦੀ ਯਾਦ ਵਿੱਚ। ਜਿਵੇਂ ਕੰਜਰ ਵਾਲੀ ਦਾ ਨਾਮ ਦਮਦਮਾ ਅਲੀਪੁਰ ਦਾ ਨਾਮ ਹਰੀਪੁਰ ਜਗ ਮਲੇਰੇ ਦਾ ਸੰਤ ਨਗਰ ਅਹਿਲੀਆਂ। ਸੰਤਾਂ ਵਾਲੀ ਅਹਿਲੀਆਂ ਪਰਤਾਪ ਨਗਰ ਇਤਆਦਿ। ਚੁਚਾਲ ਕੋਠੀ ਦਾ ਸ੍ਰੀ ਜੀਵਨ ਨਗਰ।



Namdhari Elibrary NamdhariElibrary@gmail.com

ਲਓ ਜੀ ਅਸੀਂ ਕਾਫ਼ਲੇ ਦੇ ਨਾਲ ਕੋਹਰਵਾਲਾ ਚੌਧਰੀ ਕੇਸ ਰਾਮ (ਚੌਧਰੀ ਮਨੀ ਰਾਮ ਪੂਰਵ ਵਧਾਇਕ ਦੇ ਪਿਤਾ ਤੇ ਸਾਬਕਾ ਮੰਤਰੀ) ਦਾ ਪਿੰਡ ਸਾਦੇਵਾਲਾ, ਢੂਡੀਆਂ ਵਾਲੀ ਤੋਂ ਹੁੰਦੇ ਹੋਏ ਨਹਿਰ ਟੱਪ ਕੇ ਸ੍ਰੀ ਜੀਵਨ ਨਗਰ ਇਲਾਕੇ ਵਿੱਚ ਦਾਖਲ ਹੋ ਗਏ।) ਪਹਿਲਾਂ ਗੇਟ ਸ. ਸੰਤੋਖ ਸਿੰਘ ਕੱਕੜਾਂ ਵਾਲਿਆਂ (ਦੀਦਾਰ ਸਿੰਘ ਉਲੰਪੀਅਨ ਦੇ ਪਿਤਾ) ਤੇ ਕੰਧਾਰਾ ਸਿੰਘ ਵਰਨ ਦੇ ਸਪੁਤਰਾਂ ਦਾ ਸੀ। ਫੇਰ ਟਿੱਬੇ ਵਾਲੇ ਦੇ ਬਰਾਬਰ ਦੋ ਤਿੰਨ ਗੇਟ ਸ. ਮਹਿੰਦਰ ਸਿੰਘ ਬੱਲ ਹੁਰਾਂ ਦੇ ਸ਼ੈਲਰ ਅੱਗੇ, ਸ. ਹਰਬੰਸ ਸਿੰਘ ਸਵਰਗੀ ਮਨੋਹਰ ਸਿੰਘ ਹੁਰਾਂ ਦਾ ਗੇਟ। ਕਾਲਜ ਤੇ ਸਕੂਲ ਦਾ ਗੇਟ ਤੋਂ ਦੋਵੇਂ ਪਾਸੇ ਖੜੇ ਬੱਚੇ, ਅਧਿਆਪਕ ਤੇ ਪ੍ਰਾ. ਅਧਿਆਪਕ ਖੜੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਰੱਜ ਵਿਭੋਰ ਹੋ ਰਹੇ ਸਨ।

ਸ੍ਰੀ ਜੀਵਨ ਨਗਰ ਅੱਡੇ ਤੇ ਤਾਂ ਭੀੜ ਦੀ ਹੱਦ ਹੋ ਗਈ, ਥਾਂ ਥਾਂ ਗੇਟ ਤੇ ਉਹਨਾਂ ਉਪਰ ਸਤਿਗੁਰੂ ਜੀ ਏਸ ਇਲਾਕੇ ਵਿੱਚ ਪਧਾਰਨ ਪਰਥਾਏ ਗੁਰਬਾਣੀ ਦੀਆਂ ਤੁਕਾਂ ਲਿਖੀਆਂ ਹੋਈਆਂ ਸਨ ਜਿਵੇਂ ਇਹ ਤੁਕਾਂ ਏਸ ਮੌਕੇ ਖਾਤਰ ਹੀ ਲਿਖੀਐ ਗਈਆਂ ਸਨ। ਸ੍ਰੀ ਜੀਵਨ ਨਗਰ ਦੇ ਬਰਾਬਰ ਵੀ ਨੌਜਵਾਨ ਸਭਾ ਵਲੋਂ ਸ਼ਾਨਦਾਰ ਗੇਟ ਲੱਗਾ ਸੀ। ਸੰਤ, ਨਗਰ ਵਾਲੇ ਮੋੜ ਤੋਂ ਜਦੋਂ ਮੈਂ ਆਪਣੀ ਕਾਰ, ਮਾਫ਼ ਕਰਨਾ ਮੈਂ ਕੁਲਦੀਪ ਸਿੰਘ ਦੀਪ ਦੀ ਕਾਰ ਵਿੱਚ ਬੈਠਾ ਸਾਂ ਕਿਉਂਕਿ ਮੈਂ ਹਾਲੇ ਕਾਰ ਵਲੋਂ ਬੇ-ਕਾਰ ਹੀ ਹਾਂ ਵੇਖੋ ਸੱਚੇ ਪਾਤਸ਼ਾਹ ਕਦੋਂ ਬਾ-ਕਾਰ ਬਣਾ ਕੇ ਰੀਝ ਪੂਰੀ ਕਰਦੇ ਨੇ। ਪਰ ਉਹ ਸਭ ਜਾਣਦੇ ਨੇ ਮੇਰੇ ਕੋਲ ਹਾਲੇ ਤੇਲ ਜੋਗੀ ਗੁੰਜਾਇਸ਼ ਨਹੀਂ। ਸੋ ਜਦੋਂ ਮੈਂ ਤੇਲ ਪਾਉਣ ਜੋਗਾ ਹੋ ਗਿਆ ਜ਼ਰੂਰ ਕਿਰਪਾ ਹੋ ਜਾਵੇਗੀ ਤੇ ਤੇਲ ਪਾਣ ਯੋਗ ਵੀ ਤਾਂ ਉਹਨਾਂ ਹੀ ਕਰਨਾ ਹੈ।

ਹਾਂ ਤੇ ਮੈਂ ਕਾਰ ਵਿੱਚੋਂ ਪਿਛੇ ਮੁੜ ਕੇ ਦੇਖਿਆ ਤਾਂ ਕਾਰਾਂ ਸ੍ਰੀ ਜੀਵਨ ਨਗਰ ਅੱਡੇ ਤੋਂ ਹਾਲੀ ਮੁੱਕੀਆਂ ਨਹੀਂ ਸਨ ? ਪਰ ਅੱਗੇ ਮਸਤਾਨਗੜ੍ਹ ਵਾਲਾ ਮੋੜ ਮੁੜ ਕੇ ਕਰੀਬਨ ਮਸਤਾਨਗੜ੍ਹ ਪਹੁੰਚ ਚੁਕੀਆਂ ਸਨ।

ਅਸੀਂ ਕਵੀ—ਕਾਰ ਵਿੱਚ ਸਣੇ ਗੁਰਬਖਸ਼ ਸਿੰਘ ਰਾਮਪੁਰੀ, ਪ੍ਰੀਤ, ਦੀਪ, ਰਾਜਾ—ਮੇਰਾ ਪਹਿਲਾਂ ਲਿਖਿਆ ਗੀਤ ਰਲ ਕੇ ਗਾ ਰਹੇ ਸਾਂ :

"ਅਜ ਘਰ ਆਇਆ ਪ੍ਰੀਤਮ ਮੇਰਾ, ਸਾਰੇ ਬੂਹੇ ਖੋਲ ਦਿਓ।
ਸੱਚ ਬੋਲਿਆ ਕਾਗ ਬਨੇਰੇ, ਸਾਰੇ ਬੂਹੇ ਖੋਲ ਦਿਓ।"

ਰੀਪੋਰਟ ਲੰਮੀ ਹੋ ਗਈ ਏ ਪਰ ਏਸ ਦੋ ਘੰਟੇ ਦੇ ਸਫ਼ਰ ਤੇ ਤਾਂ ਗ੍ਰੰਥ ਲਿਖੇ ਜਾ ਸਕਦੇ ਨੇ। ਮਸਤਾਨਗੜ੍ਹ ਵਾਲੇ ਮੋੜ ਤੇ ਜਾਂਦੇ ਤਾਂ ਅੱਗੋਂ ਆਈ ਸੰਗਤ ਨੇ ਐਸਾ ਮੋਹ ਭਰਿਆ ਤੇ ਹਾਰਦਿਕ ਸੁਆਗਤ ਕੀਤਾ ਕਿ ਹੱਦਾਂ ਟੱਪ ਗਈਆਂ। ਢੋਲੀ (ਪਤਾ ਨਹੀਂ ਕਿੱਥੋਂ ਆ ਗਏ ਸਨ) ਢੋਲ ਵਜਾ ਰਹੇ ਸਨ ਤੇ ਬੱਚੇ ਬੁੱਢੇ ਜਵਾਨ ਮਰਦ ਇਸਤਰੀਆਂ ਮਸਤਾਨੇ ਹੋਏ ਨੱਚ ਰਹੇ ਸਨ। 'ਧੰਨ ਸਤਿਗੁਰੂ ਜਗਜੀਤ ਸਿੰਘ' ਦੇ ਨਾਹਰਿਆਂ ਨਾਲ ਆਕਾਸ਼ ਪਾਟਨ ਹਾਕਾ ਹੋਇਆ ਪਿਆ ਸੀ।

ਆਖਰ ਕਾਰ ਗੱਡੀਆਂ ਇਕ ਪਾਸੇ ਖੜ੍ਹੀਆਂ ਕਰਕੇ ਸਾਰੀ ਸੰਗਤ ਪੈਦਲ ਚਲ ਪਈ। ਹਜ਼ੂਰ ਦੀ ਭਾਗਾਂ ਭਰੀ ਕਾਰ ਮਸਤਾਨਗੜ੍ਹ ਕੋਠੀ ਵਿੱਚ ਪਹੁੰਚ ਚੁੱਕੀ ਸੀ। ਸੱਚੇ ਪਾਤਸ਼ਾਹ ਪੌੜੀਆਂ ਚੜ੍ਹ ਕੇ ਉਪਰ ਚਲੇ ਗਏ।

ਸਾਰੀ ਸੰਗਤ ਦੀ ਚਾਹ ਸੱਚੇ ਪਾਤਸ਼ਾਹਾਂ ਦੇ ਖੁੱਲੇ ਦਰਸ਼ਨ ਕਰਨ ਦੀ ਸੀ, ਸੋ ਥੋੜੀ ਉਡੀਕ ਪਿਛੋਂ ਆਪ ਨੇ ਕਿਰਪਾ ਕੀਤੀ। ਬਾਹਰ ਲਾਨ ਵਿੱਚ ਮੰਜੇ ਤੇ ਸਸ਼ੋਭਤ ਸਨ ਤੇ ਸੰਗਤ ਆਪਣੇ ਮਨਮੀਤ ਦੇ ਦਰਸ਼ਨ ਕਰਕੇ ਜਨਮ ਸਫਲਾ ਕਰ ਰਹੀਆਂ ਸਨ। ਕਤਾਰ ਜਾਂ ਲਾਈਨ ਕਿੰਨੂੰ ਸੁਝ ਰਹੀ ਸੀ। ਸਾਰੇ ਇਕ ਦੂਜੇ ਤੋਂ ਪਹਿਲਾਂ ਆਪਣੇ ਮਹਿਬੂਬ ਦੇ ਨੇੜਿਓਂ ਦਰਸ਼ਨ ਕਰਨ ਲਈ ਉਤਾਵਲੇ ਸਨ। ਸਾਰੀ ਸੰਗਤ ਨੇ ਦਰਸ਼ਨ ਕਰ ਲਏ ਪਰ ਆਪਣੇ ਚਿਰੀਂ ਵਿਛੜੇ ਮਾਹੀ ਤੋਂ ਅਲੱਗ ਹੋਣਾ ਨਹੀਂ ਚਾਹ ਰਹੇ ਸਨ।

ਸਪੀਕਰ ਖੜਕਿਆਂ ਸੰਗਤ ਨੂੰ ਬਿਠਾਉਣ ਲਈ ਪ੍ਰੀਤ ਗੁਰਦਿਆਲ ਸਿੰਘ ਨੇ ਸੱਚੇ ਪਾਤਸ਼ਾਹ ਦੇ ਆਗਮਨ ਦੀ ਖੁਸ਼ੀ ਪ੍ਰਗਟ ਕਰਦੀ ਕਵਿਤਾ ਸੁਣਾਈ। ਐਲਾਨ ਹੋਇਆ ਕਿ ਸਵੇਰੇ ਆਸਾ ਦੀ ਵਾਰ ਤੋਂ ਬਾਦ ਸੱਚੇ ਪਾਤਸ਼ਾਹਾਂ ਦੇ ਦਰਸ਼ਨ ਦੇਣ ਦੀ ਖੁਸ਼ੀ ਅਤੇ ਮਾਸਟਰ ਨਿਹਾਲ ਸਿੰਘ ਜੀ ਦੀ ਯਾਦ ਵਿੱਚ ਇਕ ਮਹਾਨ ਮੇਲਾ ਹੋਵੇਗਾ, ਜਿਸ ਵਿੱਚ ਦੀਵਾਨ ਸਜਣਗੇ। ਨਾਮਧਾਰੀ ਪੰਜਾਬੀ ਸਾਹਿਤ ਸਭਾ ਵਲੋਂ ਕਵੀ ਦਰਬਾਰ ਹੋਵੇਗਾ ਤੇ ਮਾਸਟਰ ਨਿਹਾਲ ਸਿੰਘ ਹੁਰਾਂ ਨਮਿਤ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਇਕ ਸਾਧਾਰਨ ਪਾਠ ਦਾ ਭੋਗ ਪਵੇਗਾ।

ਸੰਗਤ ਨਾ ਚਾਹੁੰਦੀ ਹੋਈ ਵੀ ਆਪਣੀਆਂ ਆਪਣੀਆਂ ਸਵਾਰੀਆਂ ਤੇ ਆਪਣੇ ਆਪਣੇ ਘਰਾਂ ਨੂੰ ਜਾ ਰਹੀ ਸੀ। ਮੈਂ ਵੀ ਕੁਲਦੀਪ ਸਿੰਘ ਦੀਪ ਦੀ ਲਾਲ ਮਾਰੂਤੀ ਕਾਰ ਵਿੱਚ ਨਵੇਂ ਲਾਲੇਪੁਰ ਏਲਨਾਬਾਦ ਆ ਗਿਆ।

*—ਅਮਰੀਕ ਸਿੰਘ*

ਦਾਲ ਦਿਲ ਕਾਲੇ ਕਨੋਂ ਮੂੰਹ ਕਾਲਾ ਚੰਗਾ,
ਜੋ ਕੋਈ ਉਸ ਨੂੰ ਜਾਣੇ ਹੂ।
ਮੂੰਹ ਕਾਲਾ ਦਿਲ ਅੱਛਾ ਹੋਵੇ
ਤਾਂ ਦਿਲ ਯਾਰ ਪਛਾਣੇ ਹੂ।
ਇਹ ਦਿਲ ਯਾਰ ਦੇ ਪਿਛੇ ਹੋਵੇ
ਮਤਾ ਯਾਰ ਭੀ ਕਦੇ ਪਛਾਣੇ ਹੂ।
ਬਾਹੂ ਸੈ ਆਲਮ ਛੋੜ ਮਸੀਤਾਂ ਨਠੇ
ਜੱਦ ਲਗੇ ਨ ਦਿਲ ਟਿਕਾਣੇ ਹੂ।

*—ਸੁਲਤਾਨ ਬਾਹੂ*



Namdhari Elibrary NamdhariElibrary@gmail.com

## ਲੈਸਟਰ (ਯੂ.ਕੇ.) ਵਿਚ ਜੱਪ ਪ੍ਰਯੋਗ ਸਮਾਗਮ

ਇਸ ਸਾਲ ੨੦੦੩, ਲੈਸਟਰ ਦੀ ਨਾਮਧਾਰੀ ਸੰਗਤ ਨੇ ਸੱਚੇ ਪਾਤਸ਼ਾਹ ਜੀ ਦਾ ਓਟ ਆਸਰਾ ਲੈ ਕੇ ਸਾਲਾਨਾ ਜੱਪ ਪ੍ਰਯੋਗ ੧੩ ਸਤੰਬਰ ਤੋਂ ੧੯ ਅਕਤੂਬਰ ਤੱਕ Wanza Community Centre ਵਿਚ ਕੀਤਾ। ਇਸੇ ਕੰਮਿਊਨਿਟੀ ਸੈਂਟਰ ਵਿਚ ਮਾਰਚ ੨੦੦੩ ਲੈਸਟਰ ਦੀ ਨਾਮਧਾਰੀ ਸੰਗਤ ਆਪਣਾ ਹਫ਼ਤਾਵਾਰੀ ਨਾਮ ਸਿਮਰਨ ਕਰਦੀ ਰਹੀ ਹੈ। ਸੋਮਵਾਰ ਤੋਂ ਸ਼ੁਕਰਵਾਰ ਤੱਕ ਨਾਮ ਸਿਮਰਨ ਦਾ ਟਾਈਮ ਸ਼ਾਮ ਨੂੰ ੭ ਵਜੇ ਤੋਂ ੯ ਵਜੇ ਤੱਕ ਹੁੰਦਾ ਸੀ ਤੇ ਵੀਕ ਐਂਡ ਤੇ ਭਾਵ ਸ਼ਨਿਵਾਰ ਐਤਵਾਰ ਨਾਮ ਸਿਮਰਨ ਸ਼ਾਮ ੬ ਤੋਂ ੭ ਵਜੇ ਤਕ ਬਾਦ ਵਿਚ ਕੀਰਤਨ ਵਖਿਆਨ ਆਦ ਹੁੰਦਾ ਸੀ। ਦੋਨੋਂ ਦਿਨ ਸ਼ਨਿਵਾਰ ਤੇ ਐਤਵਾਰ ਲੰਗਰ ਵੀ ਹੁੰਦਾ ਸੀ ਜੋ ਪਹਿਲਾਂ ਹੀ ਵੱਖ-ਵੱਖ ਪਰਿਵਾਰਾਂ ਵੱਲੋਂ ਬੁੱਕ ਹੋਇਆ ਸੀ।

ਇਸ ਸਾਲ ਸੰਗਤ ਦੇ ਸੁਝਾਓ ਦੇਣ ਤੇ ਪ੍ਰਬੰਧਕਾਂ ਨੇ ਇਕ ਨਵਾਂ ਕਦਮ ਉਠਾਇਆ ਹੈ। ਉਹ ਇਹ ਕਿ ਨਾਮਧਾਰੀ ਨੌਜਵਾਨ ਬੱਚਿਆਂ ਨੂੰ ਜਿਨ੍ਹਾਂ ਨੇ ਆਉਣ ਵਾਲੇ ਭਵਿਖ ਵਿਚ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਨੀ ਹੈ activety involve ਕੀਤਾ ਹੈ ਤੇ ਕੁਝ ਜ਼ਿੰਮੇਂਵਾਰੀਆਂ ਇਨ੍ਹਾਂ ਨੂੰ ਦਿੱਤੀਆਂ। ਕਾਕਾ ਸਤਨਾਮ ਸਿੰਘ ਸਪੁਤੱਰ ਸ੍ਰ: ਗੁਰਮੀਤ ਸਿੰਘ ਫਲੋਰਾ (ਪੋਤਰਾ ਸਵ: ਪਿਆਰਾ ਸਿੰਘ ਫਲੋਰਾ) ਨੂੰ ਖਜ਼ਾਨਚੀ ਦੀ ਡਿਊਟੀ ਦਿੱਤੀ ਹੈ ਤੇ ਇਸ ਦਾ ਸਹਾਇਕ ਕਾਕਾ ਗੁਰਦਿਆਲ ਸਿੰਘ ਸਪੁੱਤਰ ਸ੍ਰ. ਸੁਰਜੀਤ ਸਿੰਘ ਫਲੋਰਾ ਹੈ। ਇਹ ਦੋਨੋ ਨੌਜਵਾਨ ਮਾਇਆ ਦਾ ਸਾਰਾ ਪ੍ਰਬੰਧ, ਹਿਸਾਬ ਕਿਤਾਬ ਬੜੇ ਸੁੱਚਜੇ ਢੰਗ ਨਾਲ ਨਿਭਾ ਰਹੇ ਹਨ। ਪੈਸੇ ਦਾ ਸਾਰਾ ਹਿਸਾਬ ਆਮਦਨ, ਖਰਚ computer ਤੇ ਤਿਆਰ ਕਰਕੇ ਸਾਧ ਸੰਗਤ ਦੀ ਜਾਨਕਾਰੀ ਲਈ ਹਰ ਹਫਤੇ ਰੈਡੀ ਰੱਖਦੇ ਹਨ। ਬੀਬੀ ਹਰਪ੍ਰੀਤ ਕੌਰ ਸਪੁੱਤਰੀ ਸ੍ਰ. ਗੁਰਮੀਤ ਸਿੰਘ ਫਲੋਰਾ, ਲੰਗਰ ਦੀ advance booking ਕਰਨੀ, ਸਟੇਜ ਤੋਂ ਸੈਕਟਰੀ ਦਾ ਕੰਮ ਵੀ ਥੋੜ੍ਹਾ ਕਰਨਾ, ਇਸ ਡਿਊਟੀ ਨੂੰ ਬਾਖੂਬੀ ਨਿਭਾ ਰਹੀ ਹੈ। ਨੌਜਵਾਨ ਪ੍ਰਿਤਪਾਲ ਸਿੰਘ ਰੂਪਰਾ, ਸਾਧ ਸੰਗਤ ਦੇ ਆਉਣ ਤੋਂ ਪਹਿਲਾਂ ਹਾਲ ਵਿਚ ਸੱਚੇ ਪਾਤਸ਼ਾਹ ਜੀ ਦਾ ਆਸਨ ਤਿਆਰ ਕਰਨਾ, ਧੂਪ ਬੱਤੀ ਜਗਾਉਣੀ, ਚਾਦਰਾਂ ਵਿਛਾਉਣੀਆਂ—ਸਾਰਾ ਕੰਮ ਬੜੀ ਲਗਨ ਤੇ ਉਤਸ਼ਾਹ ਨਾਲ ਕਰਦਾ ਹੈ। ਇਨਾਂ ਨੌਜਵਾਨਾਂ ਨੂੰ guidance ਸਲਾਹ ਤੇ ਉਤਸ਼ਾਹ ਸੰਤ ਰਣਜੀਤ ਸਿੰਘ ਫਲੋਰਾ ਵੱਲੋਂ ਮਿਲਦੀ ਹੈ। ਸੰਤ ਰਣਜੀਤ ਸਿੰਘ ਫਲੋਰਾ ਲੈਸਟਰ ਨਾਮਧਾਰੀ ਸੰਗਤ ਦੇ ਸੈਕਟਰੀ ਤੇ ਯੂ.ਕੇ. ਦੀ ਨਾਮਧਾਰੀ ਸੰਗਤ ਦੇ ਉਪ ਪ੍ਰਧਾਨ ਹਨ।

ਇਸ ਸਾਲ ਲੈਸਟਰ ਦੀ ਨਾਮਧਾਰੀ ਸੰਗਤ ਨੇ ਇਕ ਹੋਰ ਸ਼ਲਾਘਾ ਯੋਗ ਉਦਮ ਕੀਤਾ ਹੈ। ਆਪਣੇ ਬੱਚਿਆਂ ਨੂੰ ਸੰਗੀਤ ਸਿਖਣ ਲਈ ਪ੍ਰੇਰਨਾ ਦਿੱਤੀ ਹੈ। ਇਸ ਲਈ ਬੱਚੇ ਹੁਣ ਸ਼ਬਦ ਕੀਰਤਨ ਕਰਨ ਲਈ ਤਿਆਰ ਹੋ ਰਹੇ ਹਨ। ਜੱਪ ਪ੍ਰਯੋਗ ਦੇ ਸਮੇਂ ਦੌਰਾਨ ਹੀ ਪੈਰੇਂਟਸ ਆਪਣੇ ਬੱਚਿਆਂ ਨੂੰ ਇਕ ਵਖਰੇ ਕਮਰੇ ਵਿਚ ਸੰਗੀਤ ਸਿੱਖਣ ਲਈ ਛੱਡ ਕੇ ਨਾਮ ਸਿਮਰਨ ਵਿਚ ਸ਼ਾਮਲ ਹੁੰਦੇ ਸਨ। ਸੋ ਬੱਚੇ ਪੰਜ ਹਫਤੇ ਲਈ ਹਰ ਰੋਜ਼ ਸ਼ਾਮ ਨੂੰ ਜਦੋਂ ਨਾਮ ਸਿਮਰਨ ਹੋ ਰਿਹਾ ਸੀ ਵਖਰੇ ਕਮਰੇ ਵਿਚ ਸੰਗੀਤ ਦੀ practice ਕਰਦੇ ਰਹੇ। ਇਸ ਸਾਰੀ ਮੇਹਨਤ ਸਦਕਾ ਬੱਚਿਆਂ ਨੇ ਭੋਗ ਵਾਲੇ ਦਿਨ ਅੱਧੇ ਘੰਟੇ ਦਾ ਕੀਰਤਨ ਦਾ ਪ੍ਰੋਗਰਾਮ ਬਹੁਤ ਸੋਹਣਾ ਕੀਤਾ।

ਬੱਚਿਆਂ ਨੇ ਇਕ ਹੋਰ ਸ਼ਲਾਘਾ ਯੋਗ ਕੰਮ ਕੀਤਾ ਉਹ ਇਹ ਕਿ ਇਨ੍ਹਾਂ ਨੇ ਆਪ internet ਤੋਂ ਨਾਮਧਾਰੀ ਇਤਿਹਾਸ ਦੀ ਖੋਜ ਕੀਤੀ ਤੇ ਚਾਰ ਸਤਿਗੁਰੂ ਸਾਹਿਬਾਨ, ਸਤਿਗੁਰੂ ਬਾਲਕ ਸਿੰਘ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ ਤੇ ਸ੍ਰੀ ਸਤਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ computer ਤੇ ਤਸਵੀਰਾਂ ਰਾਹੀ ਸਾਰੀ ਸੰਗਤ ਨੂੰ ਜਾਣਕਾਰੀ ਦਿੱਤੀ। ਬੱਚਿਆਂ ਦੇ ਇਸ ਖੋਜ ਭਰੇ ਇਤਿਹਾਸ ਨੂੰ ਪੇਸ਼ ਕਰਨ ਲਈ ਸਾਰੀ ਸੰਗਤ ਨੇ ਬੜੀ ਸ਼ਲਾਘਾ ਕੀਤੀ। ਸੰਗੀਤ ਸਥਾਨ ਵਿਚ ਗੁਰਮੁੱਖ ਸਿੰਘ ਰਾਜਾ ਨੇ ਖਾਸ ਯੋਗਦਾਨ ਪਾਇਆ ਤੇ ਤਬਲੇ ਦੀ ਕਲਾਸ ਲਈ।

੧੯ ਅਕਤੂਬਰ ਸ਼ਨੀਵਾਰ ਸ਼ਾਮ ਨੂੰ ੬ ਤੋਂ ੭ ਨਾਮ ਸਿਮਰਨ ਤੇ ਤਿੰਨ ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਇਕ ਪਾਠ ਸਾਧ ਸੰਗਤ ਵੱਲੋਂ (ਇਹ ਪਾਠ ਸੰਤ ਬਚਿਤ੍ਰ ਸਿੰਘ ਬਸਰਾ ਨੇ ਕੀਤਾ ਸੀ।) ਇਕ ਪਾਠ ਸੰਤ ਬਚਿਤ੍ਰ ਸਿੰਘ ਬਸਰਾ ਵੱਲੋਂ ਤੇ ਇਕ ਪਾਠ ਸੰਤ ਗੁਰਮੀਤ ਸਿੰਘ ਫਲੋਰਾ ਵੱਲੋਂ ਆਪਣੀ ਪੋਤਰੀ ਦੇ ਜਨਮ ਦੀ ਖੁਸ਼ੀ ਵਿਚ। ਭੋਗ ਉਪਰੰਤ ਬੱਚਿਆਂ ਨੇ ਅੱਧੇ ਘੰਟੇ ਲਈ ਬੜਾ ਹੀ ਰਸਭਿੰਨਾ ਕੀਰਤਨ ਕੀਤਾ। 'ਵਿਸਰ ਗਈ ਸਭ ਤਾਤ ਪਰਾਈ' ਸ਼ਬਦ ਦੀ ਟੇਕ ਸੀ। ਰਾਜ ਨੇ ਸੰਤੂਰ ਵਜਾਇਆ ਤੇ ਤਬਲੇ ਤੇ ਸੰਗਤ ਰਮਣੀਕ ਰਾਜ ਦੀ ਵੱਡੀ ਭੈਣ ਨੇ ਕੀਤੀ। ਰਾਜ ਤੇ ਰਮਣੀਕ ਦੋਨੋਂ ਸੰਤ ਰਣਜੀਤ ਸਿੰਘ ਫਲੋਰਾ ਦੀਆਂ ਲੜਕੀਆਂ ਹਨ। ਸੁਰਜੀਤ ਸਿੰਘ ਕਵੀ ਨੇ ਕਵਿਤਾ ਪੜ੍ਹੀ ਤੇ ਫਿਰ ਸੰਤ ਹਰਭਜਨ ਸਿੰਘ ਸੱਗੂ ਨੇ ਆਪਨੇ ਲੜਕੇ ਨਾਲ ਅੱਧੇ ਘੰਟੇ ਲਈ ਸਾਧ ਸੰਗਤ ਨੂੰ ਕੀਰਤਨ ਰਾਹੀ ਨਿਹਾਲ ਕੀਤਾ। ਸੰਤ ਹਰਭਜਨ ਸਿੰਘ ਸੱਗੂ ਉਚੇਚੇ ਤੌਰ ਤੇ ਸਾਧ ਸੰਗਤ ਦੇ ਸੱਦੇ ਤੇ ਬਰਮਿੰਘਮ ਤੋਂ ਆਏ ਸਨ।



Namdhari Elibrary NamdhariElibrary@gmail.com

ਸੰਤ ਬਚਿਤ੍ਰ ਸਿੰਘ ਬਸਰਾ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਜੀਵਨ ਤੇ ਕ੍ਰਿਸ਼ਮਿਆਂ ਤੇ ਸੰਖੇਪ ਰੂਪ ਵਿੱਚ ਜਾਣਕਾਰੀ ਦਿਤੀ ਅਤੇ ਦਸਿਆਂ ਕਿ ਕਿਨ੍ਹਾਂ ਗੁਣਾਂ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਯੁੱਗ ਪਲਟਾਊ ਸਤਿਗੁਰੂ ਕਿਹਾ ਜਾਂਦਾ ਹੈ। ਜੱਪ ਪ੍ਰਯੋਗ ਦੇ ਸਾਰੇ ਪ੍ਰੋਗਰਾਮ ਨੂੰ ਸਫਲਤਾ ਪੂਰਵਕ ਸਿਰੇ ਚਾੜ੍ਹਨ ਲਈ ਸਾਧ ਸੰਗਤ ਵੱਲੋਂ ਹਰ ਤਰਾਂ ਦੇ ਦਿਤੇ ਸਹਿਯੋਗ ਲਈ ਆਈ ਸਾਧ ਸੰਗਤ ਦਾ ਸੰਤ ਬਚਿਤ੍ਰ ਸਿੰਘ ਬਸਰਾ ਨੇ ਧੰਨਵਾਦ ਕੀਤਾ।

ਅੰਤ ਵਿਚ ਬੱਚਿਆਂ ਦਾ ਹੌਸਲਾ ਅਫਜਾਈ ਕਰਨ ਲਈ ਜਿਨਾਂ ਨੇ ਬੜੇ ਉਤਸ਼ਾਹ ਤੇ ਲਗਨ ਨਾਲ ਇਸ ਸਾਰੇ ਪ੍ਰਯੋਗ ਦੇ ਸਮੇਂ ਵਿਚ ਵਖਰੇ ਢੰਗ ਨਾਲ ਯੋਗਦਾਨ ਪਾਇਆ, ਬੱਚਿਆਂ ਨੂੰ ਐਵਾਰਡ ਸਰਟੀਫੀਕੇਟ ਦਿਤੇ। ਅੰਤ ਵਿਚ ਸੰਤ ਰਣਜੀਤ ਸਿੰਘ ਫਲੋਰਾ ਨੇ ਸਮੁੱਚੇ ਤੌਰ 'ਤੇ ਸਾਰੀ ਸੰਗਤ ਦਾ ਧੰਨਵਾਦ ਕੀਤਾ ਖਾਸ ਕਰਕੇ ਉਨ੍ਹਾਂ ਪੇਰੈਂਟਸ ਦਾ ਧੰਨਵਾਦ ਕੀਤਾ ਜੋ ਉਚੇਚੇ ਤੌਰ ਤੇ ਆਪਣੇ ਬੱਚਿਆਂ ਨੂੰ ਸੰਗੀਤ ਸਿਖਣ ਲਈ ਸਮੇਂ ਸਿਰ ਲੈ ਕੇ ਆਉਂਦੇ ਰਹੇ। ਆਸ ਕੀਤੀ ਕਿ ਆਉਣ ਵਾਲੇ ਸਮੇਂ ਵਿਚ ਇਹ ਬੱਚੇ ਚੰਗੇ ਕੀਰਤਨੀਏ, ਪਰਚਾਰਕ ਤੇ ਪਾਠੀ ਬਨਣਗੇ। ਅੱਜ ਦਾ ਲੰਗਰ ਫਲੋਰਾ ਪਰਿਵਾਰ ਵੱਲੋਂ ਸੀ। ਸੰਗਤਾਂ ਲੰਗਰ ਛੱਕ ਕੇ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈ ਖੁਸ਼ੀ-ਖੁਸ਼ੀ ਘਰਾਂ ਨੂੰ ਵਿਦਾ ਹੋਈਆਂ।

## ਪੰਜਾਬੀ ਗ਼ਜ਼ਲ ਅਕਾਦਮੀ (ਇੰਟਰਨੈਸ਼ਨਲ) ਦਾ ਚੌਥਾ ਵਾਰਸ਼ਿਕ ਸਮਾਗਮ

ਪੰਜਾਬੀ ਗ਼ਜ਼ਲ ਅਕਾਦਮੀ (ਇੰਟਰਨੈਸ਼ਨਲ) ਦਾ ਚੌਥਾ ਵਾਰਸ਼ਿਕ ਸਮਾਗਮ ਪ੍ਰੋ. ਕਿਰਪਾਲ ਸਿੰਘ ਕਸੇਲ, ਪ੍ਰੋ. ਸ਼ਾਮ ਸਿੰਘ ਅੰਗ ਸੰਗ, ਪ੍ਰੋ. ਅਤਵਾਰ ਸਿੰਘ ਜੌੜਾ ਅਤੇ ਪ੍ਰੋ. ਗੁਰਦਿਆਲ ਸਿੰਘ ਆਰਿਫ਼ ਦੀ ਪ੍ਰਧਾਨਗੀ ਵਿਚ ਪੰਜਾਬੀ ਭਵਨ ਦੇ ਸੈਮੀਨਾਰ ਹਾਲ ਵਿਚ ਹੋਇਆ। ਸਾਹਿਤਕਾਰਾਂ ਦੀ ਭਰਪੂਰ ਹਾਜ਼ਰੀ ਵਿਚ ਵਿਖਿਆਤ ਗ਼ਜ਼ਲਗੋ ਸ੍ਰੀ ਗੁਰਦੇਵ ਨਿਰਧਨ ਨੂੰ ਸਾਲ ੨੦੦੨ ਅਤੇ ਸ੍ਰੀ ਅਜਾਇਬ ਚਿਤ੍ਰਕਾਰ ਨੂੰ ੨੦੦੩ ਲਈ 'ਗ਼ਜ਼ਲ ਸ਼੍ਰੋਮਣੀ' ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਸਨਮਾਨ ਵਜੋਂ ਦੋਹਾਂ ਨੂੰ ਪਗੜੀ, ਮੋਮੈਂਟੋ ਤੇ ਨਕਦ ਰਾਸ਼ੀ ਪ੍ਰੋ. ਸ਼ਾਮ ਸਿੰਘ ਅਤੇ ਪ੍ਰੋ. ਕਸੇਲ ਨੇ ਭੇਟ ਕੀਤੀ। ਗੁਰਦੇਵ ਨਿਰਧਨ ਦੀ ਗ਼ਜ਼ਲ ਪ੍ਰਤੀ ਦੇਣ ਬਾਰੇ ਵਿਸਥਾਰ ਵਿਚ ਪ੍ਰਿੰ. ਪ੍ਰੇਮ ਸਿੰਘ ਬਜਾਜ ਅਤੇ ਅਜਾਇਬ ਚਿਤ੍ਰਕਾਰ ਦੀ ਸ਼ਾਇਰੀ ਬਾਰੇ ਡਾ. ਗੁਰਚਰਨ ਸਿੰਘ ਸਾਕੀ ਸੰਪਾਦਕ ਸੂਲ ਸੁਰਾਹੀ ਨੇ ਪਰਚਾ ਪੜ੍ਹਿਆ।

ਪ੍ਰੋਗ੍ਰਾਮ ਦੇ ਦੂਜੇ ਪੜਾਅ ਵਿਚ ਪ੍ਰਿੰਸੀਪਲ ਕਰਤਾਰ ਸਿੰਘ ਕਾਲੜਾ ਦੀ ਗ਼ਜ਼ਲ ਆਲੋਚਨਾ ਬਾਰੇ ਪੁਸਤਕ "ਸਮਕਾਲੀ ਪੰਜਾਬੀ ਗ਼ਜ਼ਲ" ਅਤੇ ਪ੍ਰੋ. ਗੁਰਦਿਆਲ ਸਿੰਘ ਆਰਿਫ਼ ਦਾ ਕਾਵਿ-ਸੰਗ੍ਰਹਿ "ਰੰਗੀ-ਰੰਗੀ" ਪ੍ਰੋ. ਸ਼ਾਮ ਸਿੰਘ, ਪ੍ਰੋ. ਕਸੇਲ ਅਤੇ ਪ੍ਰੋ. ਅਵਤਾਰ ਜੌੜਾ ਨੇ ਰਿਲੀਜ਼ ਕੀਤੇ। "ਸਮਕਾਲੀ ਪੰਜਾਬੀ ਗ਼ਜ਼ਲ" ਬਾਰੇ ਵਿਸਤਾਰ ਵਿਚ ਪਰਚਾ ਡਾ. ਕੁਲਦੀਪ ਸਿੰਘ ਧੀਰ ਡੀਨ ਪੰਜਾਬੀ ਯੂਨੀਵਰਸਿਟੀ ਨੇ ਪੜ੍ਹਿਆ ਜਿਸ ਵਿਚ ਉਹਨਾਂ ਨੇ ਇਸ ਪੁਸਤਕ ਨੂੰ 'ਪੰਜਾਬੀ ਵਿਚ ਸਹੀ ਕਵਿਤਾ ਦੀ ਵਾਪਸੀ ਲਈ ਕੀਤਾ ਵਡਮੁੱਲਾ ਪ੍ਰਯਾਸ ਦਸਿਆ। "ਰੰਗੀ-ਰੰਗੀ" ਕਾਵਿ ਸੰਗ੍ਰਹਿ ਬਾਰੇ ਡਾ. ਸ਼ਰਨਜੀਤ ਕੌਰ ਨੇ ਵਿਸਤਾਰ ਕੀਤਾ ਤੇ ਇਸ ਵਿਚਲੀ ਸ਼ਾਇਰੀ ਦੀਆਂ ਵਿਭਿੰਨ ਵਿਧਾਵਾਂ ਦਾ ਉਲੇਖ ਕੀਤਾ। ਪ੍ਰੋ. ਅਵਤਾਰ ਜੌੜਾ ਨੇ ਗ਼ਜ਼ਲ ਸਕੂਲਾਂ ਵਿਚ ਹੋ ਰਹੇ ਵਿਚਾਰ ਪਰਿਵਰਤਨ ਨੂੰ ਪੰਜਾਬੀ ਕਵਿਤਾ ਲਈ 'ਸ਼ੁਭ ਮੋੜ' ਗਰਦਾਨਿਆ। ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਕਵਿਤਾ ਵਿਚਲੇ ਸਿਨਫੀ ਵਿਰੋਧ ਵਿੱਚੋਂ ਹੁੰਦੇ ਕਲਾਤਮਕ ਵਿਕਾਸ ਦੀ ਚਰਚਾ ਕਰਦੇ ਹੋਏ ਪ੍ਰਿੰ. ਕਰਤਾਰ ਸਿੰਘ ਕਾਲੜਾ ਦੀ ਪੁਸਤਕ ਨੂੰ ਇਸ ਪਾਸੇ ਕੀਤਾ ਭਰਪੂਰ ਯਤਨ ਦੱਸਿਆ ਅਤੇ ਪ੍ਰੋ. ਆਰਿਫ਼ ਦੀਆਂ ਰਚਨਾ ਵਿਧੀਆਂ ਦੀ ਪ੍ਰਸੰਸਾ ਕੀਤੀ। ਪ੍ਰੋ. ਸ਼ਾਮ ਸਿੰਘ ਨੇ ਆਪਣੇ ਪ੍ਰਭਾਵ ਪੇਸ਼ ਕਰਦਿਆਂ ਪ੍ਰਿੰ. ਕਾਲੜਾ ਤੇ ਪ੍ਰੋ. ਆਰਿਫ਼ ਦੀ ਸਾਧਨਾ ਨੂੰ ਵਡਿਆਇਆ ਅਤੇ "ਪੰਜਾਬੀ ਗ਼ਜ਼ਲ ਅਕਾਦਮੀ" ਵੱਲੋਂ ਹਰ ਸਾਲ ਅਜਿਹੇ ਗੰਭੀਰ ਸੰਵਾਦ ਰਚਾਏ ਜਾਣ ਦੀ ਸਰਾਹਣਾ ਕੀਤੀ। ਪਰਚਿਆਂ ਬਾਰੇ ਵਿਚਾਰ ਚਰਚਾ ਵਿਚ ਪ੍ਰੋ. ਰਵਿੰਦਰ ਭੱਠਲ, ਪ੍ਰਿੰ. ਜਤਿੰਦਰ ਬੀਰ ਸਿੰਘ ਨੰਦਾ, ਸ੍ਰੀ ਬਖਸ਼ੀ ਰਾਮ ਕੌਸ਼ਲ, ਸਰਦਾਰ ਪੰਛੀ ਅਤੇ ਦੇਸ ਰਾਜ ਜੀਤ ਨੇ ਸਾਰਥਕ ਯੋਗਦਾਨ ਪਾਇਆ।

ਤੀਜੇ ਪੜਾਅ ਵਿਚ ਹਾਜ਼ਿਰ ਸ਼ਾਇਰਾਂ ਨੇ ਆਪਣਾ ਚੋਣਵਾਂ ਕਲਾਮ ਪੇਸ਼ ਕੀਤਾ। ਸ੍ਰੀ ਬਖਸ਼ੀ ਰਾਮ ਕੌਸ਼ਲ, ਸਰਦਾਰ ਪੰਛੀ, ਦੇਸ ਰਾਜ ਜੀਤ, ਸ. ਨਸੀਮ, ਹਰਬੰਸ ਮਾਛੀਵਾੜਾ, ਗੁਰਦੀਪ ਸਿੰਘ ਦੀਪ, ਕੰਵਲ ਬਰਿਆੜ, ਪ੍ਰੋ. ਆਰਿਫ਼, ਸ੍ਰੀ ਅਜਾਇਬ ਚਿਤ੍ਰਕਾਰ, ਦਰਸ਼ਨ ਸਿੰਘ ਦਰਸ਼ਨ, ਹਰਚਰਨ ਸ਼ਰੀਫ, ਐਸ. ਦੀਵਾਨਾ, ਸ੍ਰੀ ਗੁਰਦੇਵ ਨਿਰਧਨ, ਪ੍ਰੋ. ਕੁਲਵੰਤ ਜਗਰਾਉਂ ਡਾ. ਗੁਰਚਰਨ ਸਿੰਘ ਸੇਕ, ਪਰਮਜੀਤ ਸਾਗਰ, ਗੁਰਚਰਨ ਕੌਰ ਕੋਛੜ, ਸੁਦਰਸ਼ਨ ਵਾਲੀਆ, ਪ੍ਰਿੰ. ਕਾਲੜਾ ਅਤੇ ਪ੍ਰੋ. ਸ਼ਾਮ ਸਿੰਘ ਨੇ ਆਪਣੀਆਂ ਗ਼ਜ਼ਲਾਂ ਨਾਲ ਚੋਖਾ ਰੰਗ ਬੰਨ੍ਹਿਆ। ਭਰਪੂਰ ਹਾਜ਼ਰੀ ਵਿਚ ਛੇ ਘੰਟੇ ਚੱਲੇ ਇਸ ਸਮਾਗਮ ਦਾ ਖੂਬਸੂਰਤ ਸੰਚਾਲਨ ਸ੍ਰੀ ਜਨਮੇਜਾ ਸਿੰਘ ਜੌਹਲ ਅਤੇ ਸ੍ਰੀਮਤੀ ਸੁਰਿੰਦਰਜੀਤ ਕੌਰ ਨੇ ਬੜੇ ਤਸਦਾਇਕ ਢੰਗ ਨਾਲ ਕੀਤਾ।

ਅੰਤ ਵਿਚ ਪ੍ਰਿੰ. ਕਰਤਾਰ ਸਿੰਘ ਕਾਲੜਾ ਵੱਲੋਂ ਪ੍ਰੋਗ੍ਰਾਮ ਵਿਚ ਸ਼ਮੂਲੀਅਤ ਕਰਨ ਤੇ ਸਭ ਦਾ ਹਾਰਦਿਕ ਧੰਨਵਾਦ ਕੀਤਾ ਗਿਆ।

*ਕਰਤਾਰ ਸਿੰਘ ਕਾਲੜਾ*
*ਸੀ. ਮੀਤ ਪ੍ਰਧਾਨ*



Namdhari Elibrary NamdhariElibrary@gmail.com

## 'ਸੱਧਰਾਂ ਦੇ ਸਿਰਨਾਵੇਂ' ਦੀ ਘੁੰਡ ਚੁਕਾਈ

ਕੋਟਕਪੂਰਾ— ਸਾਹਿਤ ਸਭਾ ਬਾਹਮਣ ਵਾਲਾ ਵੱਲੋਂ ਸ੍ਰੀ ਰਣਜੀਤ ਸਿੰਘ ਕੰਵਲ ਰਚਿਤ ਕਾਵਿ ਸੰਗ੍ਰਹਿ 'ਸੱਧਰਾਂ ਦੇ ਸਿਰਨਾਵੇਂ' ਦਾ ਘੁੰਡ ਚੁਕਾਈ ਸਮਾਗਮ ਕੋਟਪੂਰਾ ਵਿਖੇ ਕੀਤਾ ਗਿਆ। ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਸਰਵ ਸ੍ਰੀ ਓਮ ਪ੍ਰਕਾਸ਼ ਗਾਸੋ ਮੁੱਖ ਮਹਿਮਾਨ, ਪ੍ਰੋ. ਬ੍ਰਹਮ ਜਗਦੀਸ਼ ਸਿੰਘ, ਨਵਰਾਹੀ ਘੁਗਿਆਣਵੀ, ਮੇਘ ਰਾਜ ਮਿੱਤਰ, ਰਣਜੀਤ ਸਿੰਘ ਕੰਵਲ ਅਤੇ ਬੀਬੀ ਮਨਜੀਤ ਕੌਰ ਸੰਧੂ ਸ਼ਾਮਲ ਹੋਏ।

ਪ੍ਰੋਗਰਾਮ ਦੀ ਸ਼ੁਰੂਆਤ ਬੀਬੀ ਮਨਜੀਤ ਕੌਰ ਵੱਲੋਂ ਕਾਵਿ ਸੰਗ੍ਰਹਿ ਦੀ ਘੁੰਡ ਚੁਕਾਈ ਦੀ ਰਸਮ ਅਦਾ ਕਰਨ ਅਤੇ ਇਹ ਪੁਸਤਕ ਰਣਜੀਤ ਸਿੰਘ ਕੰਵਲ ਦੇ ਮਾਤਾ ਨੰਦ ਕੌਰ ਜੀ ਨੂੰ ਭੇਂਟ ਕਰਨ ਤੇ ਹੋਈ। ਇਸ ਉਪਰੰਤ ਪ੍ਰੋ: ਬ੍ਰਹਮ ਜਗਦੀਸ਼ ਸਿੰਘ ਨੇ 'ਸਧਰਾਂ ਦੇ ਸਿਰਨਾਵੇਂ' ਉੱਪਰ ਵਿਸਥਾਰ ਪੂਰਵਕ ਪਰਚਾ ਪੜ੍ਹਦਿਆਂ ਕਾਵਿ-ਸੰਗ੍ਰਹਿ ਦੀ ਬੜੀ ਬਾਰੀਕੀ ਨਾਲ ਪਰਖ ਪੜਚੋਲ ਕੀਤੀ। ਹਾਜ਼ਰ ਸਾਹਿਤਕਾਰਾਂ ਨੇ ਪਰਚੇ ਵਿੱਚ ਪ੍ਰਗਟ ਕੀਤੇ ਗਏ ਵਿਚਾਰਾਂ ਦੀ ਪ੍ਰਸੰਸਾ ਅਤੇ ਪ੍ਰੋੜਤਾ ਕੀਤੀ। ਇਸੇ ਹੀ ਪੁਸਤਕ ਬਾਰੇ ਸ੍ਰੀ ਨਵਾਰਾਹੀ ਘੁਗਿਆਣਵੀ ਤੇ ਮੇਘ ਰਾਜ ਮਿੱਤਰ ਨੇ ਵੀ ਆਪਣੇ ਵਿਚਾਰ ਸਰੋਤਿਆਂ ਨਾਲ ਸਾਂਝੇ ਕੀਤੇ। ਸਭਾ ਦੇ ਪ੍ਰਧਾਨ ਗੁਰਦਾਸ ਗ੍ਰੋਣ ਕੋਟਕਪੂਰਵੀ ਨੇ 'ਸੱਧਰਾਂ ਦੇ ਸਿਰਨਾਵੇਂ' ਨੂੰ ਜੀ ਆਇਆਂ ਕਹਿੰਦਿਆਂ ਕੰਵਲ ਨੂੰ ਵਧਾਈ ਦਿੱਤੀ।

ਬਾਹਰੋਂ ਆਏ ਵਿਸ਼ੇਸ਼ ਮਹਿਮਾਨਾਂ ਸਰਵਸ੍ਰੀ ਓਮ ਪ੍ਰਕਾਸ਼ ਗਾਸੋ, ਮੇਘ ਰਾਜ ਮਿੱਤਰ, ਨਵਰਾਹੀ ਘੁਗਿਆਣਵੀ, ਪ੍ਰੋ. ਬ੍ਰਹਮ ਜਗਦੀਸ਼ ਸਿੰਘ ਅਤੇ ਬੀਬੀ ਮਨਜੀਤ ਕੌਰ ਸੰਧੂ ਨੂੰ ਸ਼ਾਲ ਭੇਂਟ ਕਰਕੇ ਸਨਮਾਨਿਤ ਕੀਤਾ ਗਿਆ ਅਤੇ ਹਾਜ਼ਰ ਸਾਹਿਤ ਸਭਾਵਾਂ ਦੇ ਪ੍ਰਤੀਨਿਧੀਆਂ ਨੂੰ ਪੁਸਤਕ 'ਸੱਧਰਾਂ ਦੇ ਸਿਰਨਾਵੇਂ' ਭੇਟ ਕੀਤੀ ਗਈ।

ਇਸ ਉਪਰੰਤ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਸਗਮੋਹਣ ਸੁਲਤਾਨ, ਨਾਸਤਕ ਸੁਨੀਤਾ, ਪਾਲ ਸਿੰਘ ਪਾਲ ਅਤੇ ਇਕਬਾਲ ਸਿੰਘ ਘਾਰੂ ਨੇ ਆਪਣੇ ਖੂਬਸੂਰਤ ਗੀਤ ਪੇਸ਼ ਕੀਤੇ। ਪ੍ਰੋਫੈਸਰ ਸਾਧੂ ਸਿੰਘ, ਸਾਕੀ ਫਰੀਦਕੋਟੀ, ਨਵਰਾਹੀ ਘੁਗਿਆਣਵੀ, ਰਾਜ ਕੁਮਾਰੀ ਅਸ਼ਕ ਪ੍ਰੀਤ ਰੰਬਾਹੀ, ਦਰਬਾਰਾ ਸਿੰਘ ਪੰਛੀ, ਹਰਮਿੰਦਰ ਸਿੰਘ, ਮਲਕੀਤ ਬਰਾੜ, ਵਿਰਸਾ ਸਿੰਘ ਗਿੱਲ, ਧਰਮ ਸਿੰਘ ਪਰਵਾਨਾ, ਇੰਦਰਪਾਲ ਮਹਿਤਾ, ਗੁਰਚਰਨ ਸਿੰਘ ਚੰਨਾ ਅਤੇ ਸੁੰਦਰ ਪਾਲ ਪ੍ਰੇਮੀ ਨੇ ਆਪਣੀਆਂ ਕਾਵਿ ਰਚਨਾਵਾਂ ਨਾਲ ਸਰੋਤਿਆਂ ਨੂੰ ਕੀਲੀ ਰੱਖਿਆ।

ਇਸ ਸਮਾਗਮ ਨੂੰ ਸਾਹਿਤਕਾਰਾਂ ਅਤੇ ਸਾਹਿਤ ਰਸੀਆਂ ਦੇ ਭਰਵੇਂ ਇੱਕਠੇ ਨੇ ਹੋਰ ਵੀ ਭਾਵਪੂਰਤ ਅਤੇ ਮਹੱਤਵਪੂਰਨ ਬਣਾਇਆ। ਸ੍ਰੀ ਹਰਦੇਵ ਸਿੰਘ ਪੀ.ਟੀ.ਐਸ, ਜ਼ੋਗਾ ਸਿੰਘ ਸੰਧੂ, ਨਿਰਭੈ ਸਿੰਘ ਕੋਮਲ, ਪ੍ਰੀਤਮ ਸਿੰਘ ਚਾਹਲ, ਬੈਜ ਨਾਥ ਸ਼ਰਮਾ, ਬਨਾਰਸੀ ਦਾਸ ਸ਼ਾਸਤਰੀ, ਰੋਸ਼ਨ ਜੈਨ, ਪਿਆਰਾ ਸਿੰਘ ਇਸਪੈਕਟਰ, ਬੀਬੀ ਸੁਰਜੀਤ ਕੌਰ, ਦੇਵ ਕੌਰ, ਸੁਖਵਿੰਦਰ ਕੌਰ ਤੇ ਪਰਮਜੀਤ ਕੌਰ ਦੇ ਨਾਮ ਖਾਸ ਤੌਰ ਤੇ ਵਰਨਣਯੋਗ ਹਨ।

ਸਮਾਗਮ ਦੇ ਅੰਤ ਵਿੱਚ ਮੁੱਖ ਮਹਿਮਾਨ ਸ੍ਰੀ ਓਮ ਪ੍ਰਕਾਸ਼ ਗਾਸੋ ਨੇ ਕੰਵਲ ਦੇ ਕਾਵਿ ਸੰਗ੍ਰਹਿ ਬਾਰੇ ਆਪਣੇ ਵਿਚਾਰ ਵਿਲੱਖਣ ਅੰਦਾਜ਼ ਵਿੱਚ ਪੇਸ਼ ਕਰਦਿਆਂ ਸਰੋਤਿਆਂ ਨੂੰ ਮੰਤਰ ਮੁਗਧ ਕਰੀ ਰੱਖਿਆ। ਕੰਵਲ ਜੀ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਦਾ ਫਰਜ਼ ਗੁਰਦਾਸ ਗ੍ਰੋਣ ਕੋਟਕਪੂਰਵੀ ਨੇ ਅਦਾ ਕੀਤਾ।

*ਗੁਰਦਾਸ ਗ੍ਰੋਣ ਕੋਟਕਪੂਰਵੀ*

## ਯਾਦਗਾਰੀ ਲਾਇਬਰੇਰੀ ਦਾ ਸਥਾਪਨਾ

ਪ੍ਰਸਿੱਧ ਪੰਜਾਬੀ ਕਵੀ ਨਵਰਾਹੀ ਘੁਗਿਆਣਵੀ ਨੇ ਆਪਣੇ ਜੱਦੀ ਪਿੰਡ ਘੁਗਿਆਣਾ ਵਿਖੇ ਆਪਣੇ ਪਿਤਾ ਜੀ ਸ੍ਰ. ਮਿਹਰ ਸਿੰਘ ਬਰਾੜ ਅਤੇ ਤਾਇਆ ਜੀ ਨੰਬਰਦਾਰ ਅਰਜਨ ਸਿੰਘ ਬਰਾੜ ਦੀ ਯਾਦ ਵਿੱਚ ਲਾਇਬਰੇਰੀ ਉਸਾਰਨ ਦਾ ਬੀੜਾ ਚੁੱਕਿਆ ਹੈ। ਜਿਸ ਜਗ੍ਹਾ ਇਹ ਲਾਇਬਰੇਰੀ ਬਣ ਰਹੀ ਹੈ, ਨਵਰਾਹੀ ਦਾ ਜੱਦੀ ਘਰ ਸੀ। ਕਈ ਦਹਾਕੇ ਪਹਿਲਾਂ ਏਥੇ ਸਰਕਾਰੀ ਪ੍ਰਾਇਮਰੀ ਸਕੂਲ ਸੀ ਜਿਸ ਵਿੱਚ ਆਸਪਾਸ ਦੇ ਕਈ ਪਿੰਡਾਂ ਦੇ ਮੁੰਡੇ ਵਿੱਦਿਆ ਗ੍ਰਹਿਣ ਕਰਦੇ ਸਨ। ਉਨ੍ਹਾਂ ਸਮਿਆਂ ਵਿੱਚ ਲੜਕੀਆਂ ਨੂੰ ਤਾਂ ਸਕੂਲ ਨਹੀਂ ਸੀ ਭੇਜਿਆ ਜਾਂਦਾ। ਨਵਰਾਹੀ ਦੀ ਤਮੰਨਾ ਹੈ ਕਿ ਪਿੰਡਾਂ ਵਿੱਚ ਪੁਸਤਕ ਕਲਚਰ ਦਾ ਵਿਕਾਸ ਹੋਵੇ ਅਤੇ ਲੋਕ ਨਸ਼ਿਆਂ ਤੋਂ ਮੁਕਤ ਹੋਕੇ ਉਨਤੀ ਦੇ ਰਾਹ ਲੱਗਣ। ਮੁਕੰਮਲ ਹੋਣ 'ਤੇ ਇਸ ਲਾਇਬਰੇਰੀ ਦਾ ਉਦਘਾਟਨ ਕਿਸੇ ਨਾਮਵਰ ਲੇਖਿਕ ਜਾਂ ਲੇਖਿਕਾ ਤੋਂ ਕਰਵਾਇਆ ਜਾਵੇਗਾ ਅਤੇ ਸਾਹਿਤਕ ਸਮਾਗਮ ਵੀ ਕੀਤਾ ਜਾਵੇਗਾ।

*ਲਾਲ ਸਿੰਘ ਕਲਸੀ*
*ਜਨਰਲ ਸਕੱਤਰ*
*ਪੰਜਾਬੀ ਸਾਹਿਤ ਸਭਾ, ਫਰੀਦਕੋਟ*

## ਮਾਤਾ ਬਾਲ ਕੌਰ ਨਮਿਤ ਸਮਾਗਮ

ਬੀਬੀ ਬਾਲ ਕੌਰ ਸੁਪਤਨੀ ਸ. ਗੁਰਚਰਨ ਸਿੰਘ ਦਲਮੋਤਰਾ ਲੁਹਾਨਾਂ ਵਾਲੇ ਅਮਨ ਨਗਰ ਜਲੰਧਰ ਮਿਤੀ ੨੫ ਨਵੰਬਰ ੨੦੦੩ ਨੂੰ ਸੰਸਾਰ ਯਾਤਰਾ ਸੰਪੂਰਨ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਮਿਤੀ ੬ ਦਸੰਬਰ ੨੦੦੩ ਸ਼ਨੀਵਾਰ ਨੂੰ ਪਰਿਵਾਰ ਦੇ ਗ੍ਰਹਿ ੧੩੫-੧੩੬-੧੩੭ ਅਮਨ ਨਗਰ ਟਾਂਡਾ ਰੋਡ, ਜਲੰਧਰ ਵਿਖੇ ਪਾਠ ਦਾ ਭੋਗ ਪਾਇਆ ਗਿਆ। ਇਸ ਅਵਸਰ ਤੇ ਜਥੇਦਾਰ ਗੁਰਦੀਪ ਸਿੰਘ ਜੀ ਸ੍ਰੀ ਭੈਣੀ



Namdhari Elibrary NamdhariElibrary@gmail.com

ਸਾਹਿਬ ਨੇ ਹੱਲੇ ਦੇ ਦੀਵਾਨ ਵਿੱਚ ਵਿਖਆਣ ਦੁਆਰਾ ਜਨਮ ਮਰਨ ਦੀ ਖੇਡ, ਭਾਣਾ ਮੰਨਣ ਦਾ ਫ਼ਰਜ, ਗੁਰੂ ਉਤੇ ਟੇਕ, ਗੁਰਮੁਖੀ ਜੀਵਨ ਜਾਚ ਅਤੇ ਵਿਛੜੀ ਜੀਵ ਆਤਮਾ ਅਤੇ ਪਰਿਵਾਰ ਦੇ ਨਿਜੀ ਗੁਣਾਂ ਦਾ ਬਖਾਨ ਕੀਤਾ। ਮਾਤਾ ਬਾਲ ਕੌਰ ਨੂੰ ਭਾਵਪੂਰਤ ਸ਼ਰਧਾਂਜ਼ਲੀਆਂ ਅਰਪਿਤ ਕਰਨ ਵਿੱਚ, ਸ੍ਰੀ ਵੇਦ ਹੰਸਰਾਜ ਜੀ, ਸ. ਕਮਲਜੀਤ ਸਿੰਘ ਕੌਂਸਲਰ, ਜਥੇਦਾਰ ਜਗੀਰ ਸਿੰਘ ਜੀ, ਜਥੇਦਾਰ ਹਜ਼ਾਰਾ ਸਿੰਘ ਜੀ, ਸੰਤ ਬਲਬੀਰ ਸਿੰਘ ਮੌਜੀ, ਸ. ਜਗਦੀਸ਼ ਸਿੰਘ ਵਰਿਆਮ ਪ੍ਰਧਾਨ ਸੁਰਜੀਤ ਸਿੰਘ ਅਤੇ ਸੂਬਾ ਜਗਿੰਦਰ ਸਿੰਘ ਪ੍ਰਮੁਖ ਨਾਮ ਹਨ। ਮਾਤਾ ਬਾਲ ਕੌਰ ਦਾ ਵੱਡਾ ਸਪੁੱਤਰ ਕਸ਼ਮੀਰ ਸਿੰਘ ਡੁਬਈ ਵਿੱਚ ਨਾਮਧਾਰੀ ਸੰਗਤ ਦਾ ਖਾਸ ਸੇਵਕ ਹੈ ਅਤੇ ਗੁਰੂ ਘਰ ਦਾ ਪ੍ਰੇਮੀ ਹੈ। ਕਸ਼ਮੀਰ ਸਿੰਘ, ਦਲਬਾਰਾ ਸਿੰਘ, ਦਲਵੀਰ ਸਿੰਘ ਭਰਾਵਾਂ ਨੇ ਆਪਣੀ ਮਾਤਾ ਜੀ ਦੇ ਭੋਗ ਸਮੇਂ ਪਿਤਾ ਗੁਰਚਰਨ ਸਿੰਘ ਸਹਿਤ ਆਈ ਸੰਗਤ ਦੀ ਸੇਵਾ ਕੀਤੀ ਅਤੇ ਸੰਗਤ ਦਾ ਧੰਨਵਾਦ ਕੀਤਾ। ਦੂਰ ਨੇੜਿਓਂ ਰਿਸ਼ਤੇਦਾਰ ਸਨੇਹੀ ਅਤੇ ਸਾਧ ਸੰਗਤ ਭਾਰੀ ਗਿਣਤੀ ਵਿੱਚ ਆਈ ਸੀ। ਧਾਰਮਕ ਸਮਾਜਕ ਕਰਾਜਾਂ ਵਾਸਤੇ ਮਾਇਆ ਅਰਦਾਸ ਕਰਾਈ ਗਈ।

## ਸੰਤ ਕਸ਼ਮੀਰ ਸਿੰਘ ਜੀ ਦੇ ਪਿਤਾ ਨਮਿਤ ਮੇਲਾ

ਸੰਤ ਕਸ਼ਮੀਰ ਸਿੰਘ ਸੇਵਕ ਸ੍ਰੀ ਭੈਣੀ ਸਾਹਿਬ ਦੇ ਪਿਤਾ ਸੰਤ ਮਾਨ ਸਿੰਘ ਜੀ ੯੫ ਸਾਲ ਆਯੂ ਗੁਰੂ ਕੇ ਲੇਖੇ ਲਾ ਕੇ ਭਜਨ ਸਿਮਰਨ ਕਰਦੇ ਹੋਏ ਮਿਤੀ ੮ ਨਵੰਬਰ ੨੦੦੩ ਨੂੰ ਚੜ੍ਹਾਈ ਕਰ ਗਏ।

ਸੰਤ ਮਾਨ ਸਿੰਘ ਜੀ ਦਾ ਪਿਛਲਾ ਪਿੰਡ ਜ਼ਿਲਾ ਸਿਆਲਕੋਟ ਵਿੱਚ ਸ਼ੇਰਕੋਟ ਸੀ ਅਤੇ ਆਪ ਦੇ ੫ ਸਪੁਤਰ ਹਨ : ਸ. ਗੁਰਦੀਪ ਸਿੰਘ, ਰਣਧੀਰ ਸਿੰਘ, ਰਘੁਬੀਰ ਸਿੰਘ, ਕਸ਼ਮੀਰ ਸਿੰਘ ਅਤੇ ਗੁਰਬਚਨ ਸਿੰਘ ਹਨ।

ਸੰਤ ਮਾਨ ਸਿੰਘ ਜੀ ਨਮਿਤ ੨੨ ਨਵੰਬਰ ੨੦੦੩ ਨੂੰ ਪਿੰਡ ਹੋਏ (ਨਜ਼ਦੀਕ ਦਸੂਹਾ) ਵਿੱਚ ਪਾਠ ਦਾ ਭੋਗ ਪਾਇਆ ਗਿਆ ਅਤੇ ਮੇਲਾ ਕੀਤਾ ਗਿਆ। ਖੇਤਾਂ ਵਿੱਚ ਲਾਏ ਵਿਸ਼ਾਲ ਪੰਡਾਲ ਵਿੱਚ ਦੀਵਾਨ ਸਜਿਆ। ਪਹਿਲਾਂ ਜਥੇਦਾਰ ਗੁਰਦੀਪ ਸਿੰਘ ਸ੍ਰੀ ਭੈਣੀ ਸਾਹਿਬ ਨੇ ਹੱਲੇ ਦਾ ਦੀਵਾਨ ਸਜਾਇਆ। ਉਸ ਬਾਦ ਸ੍ਰੀ ਭੈਣੀ ਸਾਹਿਬ ਤੋਂ ਆਏ ਹਜ਼ੂਰੀ ਰਾਗੀ ਸਿੰਘਾਂ ਸੰਤ ਹਰਬੰਸ ਸਿੰਘ, ਗੁਰਲਾਲ ਸਿੰਘ, ਅਜੈਪਾਲ ਸਿੰਘ, ਹਰਜਿੰਦਰ ਸਿੰਘ ਸਾਹਿਬ ਸਿੰਘ ਅਤੇ ਦਵਿੰਦਰ ਸਿੰਘ (ਤਾਰ ਸ਼ਹਿਨਾਈ) ਨੇ ਰਸ ਭਿੰਨਾ ਵੈਰਾਗਮਈ ਕੀਰਤਨ ਕਰਕੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਦਾ ਸਮਾਂ ਬਣਾ ਦਿੱਤਾ।

ਇਸ ਅਵਸਰ ਤੇ ਪੰਜਾਬ ਕਾਂਗਰਸ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਉਚੇਚੇ ਤੌਰ ਤੇ ਪੁੱਜੇ ਸਨ ਉਹਨਾਂ ਦੇ ਨਾਲ, ਸਿਹਤ ਅਤੇ ਲੋਕ ਭਲਾਈ ਮੰਤਰੀ ਸ੍ਰੀ ਰਮੇਸ਼ ਡੋਗਰਾ ਅਤੇ ਹੋਰ ਬਹੁਤ ਸਾਰੇ ਨੇਤਾ ਅਧਿਕਾਰੀ ਗਣ ਪੁਲੀਸ ਅਫਸਰ ਆਦਿ ਪੁੱਜੇ ਹੋਏ ਸਨ। ਇਲਾਕੇ ਚੋਂ ਕਾਮਰੇਡ ਨੇਤਾ ਅਤੇ ਨਾਮਧਾਰੀ ਸੰਗਤਾਂ ਨੇ ਰਿਸ਼ਤੇਦਾਰ ਭਾਰੀ ਗਿਣਤੀ ਵਿੱਚ ਹਾਜ਼ਰ ਸਨ।

ਸ. ਹੰਸਪਾਲ ਨੇ ਦਸਿਆ ਕਿ ਮੇਰਾ ਪਿੰਡ ਬਾਠਾਂਵਾਲਾ ਅਤੇ ਸੰਤ ਮਾਨ ਸਿੰਘ ਦਾ ਪਿੰਡ ਸ਼ੇਰਕੋਟ ਸਿਆਲਕੋਟ ਜ਼ਿਲੇ ਵਿਚ ਨਾਲੋ ਨਾਲ ਸਨ। ਹੰਸਪਾਲ ਜੀ ਨੇ ਗੁਰੂ ਹਰੀ ਸਿੰਘ ਜੀ ਵੇਲੇ ਬਾਠਾਂਵਾਲੇ ਦੇ ਦੌਰੇ ਅਤੇ ਸਤਿਗੁਰੂ ਜੀ ਦੇ ਵਰ ਅਤੇ ਬਖਸ਼ਿਸ਼ਾਂ ਦਾ ਬਖਾਣ ਕੀਤਾ ਅਤੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ। ਮੰਤਰੀ ਸਾਹਿਬ ਸ੍ਰੀ ਰਮੇਸ਼ ਡੋਗਰਾ ਨੇ ਕਿਹਾ ਕਿ ਇਹ ਇਲਾਕਾ ਮੇਰਾ ਹਲਕਾ ਹੈ ਅਤੇ ਕਸ਼ਮੀਰ ਸਿੰਘ ਜੀ ਦਾ ਪਰਿਵਾਰ ਪ੍ਰੇਮੀ ਸਜਨ ਹਨ ਮੈਂ ਇਸ ਇਲਾਕੇ ਦੀ ਸੇਵਾ ਵਾਸਤੇ ਇਹਨਾਂ ਦੀ ਸਲਾਹ ਨਾਲ ਸਦਾ ਹੀ ਤਤਪਰ ਹਾਂ।

ਨੈਸ਼ਨਲ ਐਵਾਰਡੀ ਪ੍ਰਿੰਸੀਪਲ ਅਜੀਤ ਸਿੰਘ ਚੀਮਾ, ਕਾਮਰੇਡ ਜੋਧ ਸਿੰਘ, ਸੰਤ ਹਰਪਾਲ ਸਿੰਘ ਸੇਵਕ ਸ੍ਰੀ ਭੈਣੀ ਸਾਹਿਬ ਨੇ ਵੀ ਆਪਣੇ ਵਿਚਾਰ ਸੁੰਦਰ ਸ਼ਬਦਾਂ ਵਿਚ ਰਖੇ। ਕਾਮਰੇਡ ਜੋਧ ਸਿੰਘ ਨੇ ਕਿਹਾ ਕਿ ਮੈਂ ਅਜ ਜੋ ਕੀਰਤਨ ਸੁਣਿਆ ਹੈ ਅਜਿਹਾ ਅਗੇ ਕਦੇ ਨਹੀਂ ਸੁਣਿਆ। ਨਾਮਧਾਰੀਆਂ ਨੂੰ ਸਮਾਜਕ ਖੇਤਰ ਵਿੱਚ ਜ਼ਿਆਦਾ ਬਾਹਰ ਆਉਣਾ ਚਾਹੀਦਾ ਹੈ। ਅੰਤ ਉਤੇ ਸੰਤ ਮਾਨ ਸਿੰਘ ਜੀ ਦੇ ਵੱਡੇ ਸਪੁੱਤਰ ਸ. ਗੁਰਦੀਪ ਸਿੰਘ ਜੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕਰਦਿਆਂ ਆਪਣੇ ਪਿਤਾ ਜੀ ਬਾਰੇ ਕਈ ਬਹੁਤ ਦਿਲਚਸਪ ਗਲਾਂ ਦਸੀਆਂ। ਉਹਨਾਂ ਕਿਹਾ ਕਿ ਅਸੀਂ ਕਾਮਰੇਡ ਹੋ ਗਏ ਅਤੇ ਪਿਤਾ ਜੀ ਸੁਆਸ ਸੁਆਸ ਨਾਮ ਜਪਦੇ ਰਹੇ ਅਤੇ ਸਾਰੀ ਉਮਰ ਉਹ ਗੁਰੂ ਆਗਿਆ, ਅਨੁਸਾਰ ਜੀਵਨ ਬਤੀਤ ਕਰਦੇ ਰਹੇ। ਉਹਨਾਂ ਇਕ ਦੋ ਉਦਾਹਰਣਾਂ ਦਿਤੀਆਂ ਜਦ ਜਦੋਂ ਜ਼ਮੀਨ ਦੇ ਮਾਮਲੇ ਵਿੱਚ ਅਗਲੀ ਧਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਖ ਨਿਕਲੀ ਤਾਂ ਉਹਨਾਂ ਘਰਦਿਆਂ ਦੀ ਪਰਵਾਹ ਕੀਤੇ ਬਿਨਾਂ ਹੀ ਬਣਦਾ ਹੱਕ ਤਿਆਗ ਕੇ ਸੱਚੋ ਸੱਚ ਉਤੇ ਪਹਿਰਾ ਦਿਤਾ। ਮੰਚ ਸੰਚਾਲਨ ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਕੀਤਾ। ਲੰਗਰ ਗੁਰੂ ਦਾ ਅਤੁਟ ਵਰਤਦਾ ਰਿਹਾ। ਪਰਿਵਾਰ ਵਲੋਂ ਆਈਆਂ ਸੰਗਤਾਂ ਦੀ ਸ਼ਰਧਾ ਨਾਲ ਸੇਵਾ ਕੀਤੀ ਗਈ। ਇਸ ਅਵਸਰ ਤੇ ਮੈਂਬਰ ਪਾਰਲੀਮੈਂਟ ਚਰਨਜੀਤ ਸਿੰਘ ਚੰਨੀ ਦਾ ਸ਼ੋਕ ਸੁਨੇਹਾ ਪੜ੍ਹ ਕੇ ਸੁਣਾਇਆ ਗਿਆ।

ਸੂਬਾ ਸੇਵਾ ਸਿੰਘ ਜਗਾਧਰੀ ਸਮੇਤ ਬਹੁਤ ਸਾਰੇ ਸੂਬਾ ਜਨ, ਜਥੇਦਾਰ ਗੁਰਬਚਨ ਸਿੰਘ ਵੀਰੋਕੇ ਅਤੇ ਹੋਰ ਜਥੇਦਾਰ ਸਾਹਿਬ ਸੰਤ ਮਹੰਤ ਜਮੂ ਲੁਧਿਆਣਾ ਕਪੂਰਥਲਾ ਆਦਿਕ ਥਾਵਾਂ ਤੋਂ ਸੰਗਤਾਂ ਆਈਆਂ ਸਨ।

## 'ਪੰਜਾਬ ਦੀ ਨਕਸਲਬਾੜੀ ਲਹਿਰ' ਬਾਰੇ ਵਿਚਾਰ ਚਰਚਾ

ਮੋਗਾ : "ਨਕਸਲਬਾੜੀ ਇੱਕ ਵਿਚਾਰਧਾਰਾ ਦਾ ਨਾਂਅ ਹੈ, ਅਜਿਹੀ ਵਿਚਾਰਧਾਰਾ ਜੋ ਦੇਸ਼ ਦੇ ਚਾਲੀ ਕਰੋੜ ਭੁੱਖੇ ਨੰਗੇ ਲੋਕਾਂ ਨੂੰ ਰੋਟੀ ਦੇਣ ਦੀ ਗੱਲ ਕਰਦੀ ਹੈ। ਇਹੀ



Namdhari Elibrary NamdhariElibrary@gmail.com

ਹਿੰਦੁਸਤਾਨ ਦੀ ਮੁਕਤੀ ਦਾ ਰਾਹ ਹੈ।" ਇਹ ਵਿਚਾਰ ਸੀ.ਪੀ.ਆਈ.ਐੱਮ.ਐੱਲ. (ਨਿਊ ਡੈਮੋਕਰੇਸੀ) ਦੇ ਪੰਜਾਬ ਸੂਬਾ ਸਕੱਤਰ ਤੇ ਜੁਝਾਰਵਾਦੀ ਕਵੀ ਕਾਮਰੇਡ ਦਰਸ਼ਨ ਖਟਕੜ ਨੇ ਬਲਬੀਰ ਪਰਵਾਨਾ ਦੀ ਪੁਸਤਕ 'ਪੰਜਾਬ ਦੀ ਨਕਸਲਬਾੜੀ ਲਹਿਰ' ਉੱਤੇ ਪਰਚਾ ਪੜਦਿਆਂ ਕਹੇ। ਸਾਹਿਤ ਵਿਚਾਰ ਮੰਚ ਮੋਗਾ, ਵੱਲੋਂ ਗੁਰੂ ਨਾਨਕ ਕਾਲਜ 'ਚ ਕਰਵਾਈ ਗਈ ਇਸ ਗੋਸ਼ਟੀ ਦੀ ਪ੍ਰਧਾਨਗੀ ਕਾਮਰੇਡ ਸੁਰਜੀਤ ਗਿੱਲ ਨੇ ਕੀਤੀ ਜਦੋਂ ਕਿ ਪ੍ਰਧਾਨਗੀ ਮੰਡਲ 'ਚ ਉਨ੍ਹਾਂ ਨਾਲ ਕਾਮਰੇਡ ਤਰਸੇਮ ਜੋਧਾਂ, ਬਲਦੇਵ ਸਿੰਘ ਸੜਕਨਾਮਾ, ਦਰਸ਼ਨ ਖਟਕੜ, ਡਾ. ਮੋਹਰ ਮਾਣਕ ਤੇ ਬਲਬੀਰ ਪਰਵਾਨਾ ਵੀ ਸ਼ਾਮਲ ਹੋਏ। ਕਾਮਰੇਡ ਖਟਕੜ ਨੇ ਅੱਗੇ ਕਿਹਾ, "ਨਕਸਲਵਾਦ ਕੋਈ ਅੱਤਵਾਦ ਨਹੀਂ ਹੈ। ਨਕਸਲੀ ਇਸ ਗਲੇ ਸੜੇ-ਪ੍ਰਬੰਧ ਨੂੰ ਜੜ੍ਹ ਤੋਂ ਉਖਾੜ ਸੁੱਟਣ ਲਈ ਕੁਰਬਾਨੀਆਂ ਕਰ ਰਹੇ ਹਨ ਤੇ ਇਹ ਲਹਿਰ ਬਦਲੇ ਹੋਏ ਰੂਪ 'ਚ ਅੱਜ ਵੀ ਇੱਕ ਨਿਰੰਤਰ ਧਾਰਾ ਵਾਂਗ ਵਹਿ ਰਹੀ ਹੈ।" ਉਨ੍ਹਾਂ ਕਿਹਾ ਇਹ ਪੁਸਤਕ ਨਕਸਲਬਾੜੀ ਲਹਿਰ ਬਾਰੇ ਜਾਣ-ਪਛਾਣ ਕਰਵਾਉਣ ਅਤੇ ਬਹਿਸ ਦਾ ਆਰੰਭ ਕਰਨ ਲਈ ਇੱਕ ਸ਼ਲਾਘਾਯੋਗ ਪੁਟਿਆ ਕਦਮ ਹੈ। ਦੂਜਾ ਪੇਪਰ ਡਾ. ਮੋਹਰ ਮਾਣਕ ਮੁਕਤਸਰ ਦਾ ਸੀ। "ਨਕਸਲੀ-ਅੰਦੋਲਨ, ਤਲਖ ਤਜਰਬੇ ਅਤੇ ਚੁਣੌਤੀਆਂ।" ਡਾ. ਮਾਣਕ ਨੇ ਪੇਪਰ 'ਚ ਪੁਸਤਕ ਬਾਰੇ ਘੱਟ ਪਰ ਕਮਿਊਨਿਸਟ ਲਹਿਰ ਬਾਰੇ ਅਤੇ ਨਕਸਲਬਾੜੀ ਲਹਿਰ ਦੀ ਨਾਕਾਮੀ ਦੇ ਕਾਰਨਾਂ ਬਾਰੇ ਜ਼ਿਆਦਾ ਵੇਰਵਾ ਪੇਸ਼ ਕੀਤਾ।

ਪੜ੍ਹੇ ਗਏ ਪੇਪਰਾਂ 'ਤੇ ਡਾ. ਸੁਰਜੀਤ ਬਰਾੜ ਨੇ ਬਹਿਸ ਦਾ ਆਰੰਭ ਕਰਦਿਆਂ ਆਖਿਆ ਕਿ ਖੱਬੀਆਂ ਪਾਰਟੀਆਂ ਨੂੰ ਅਜਿਹੇ ਇਨਕਲਾਬੀ ਅੰਦੋਲਨਾਂ ਦੇ ਇਤਿਹਾਸ ਨੂੰ ਸਾਂਭਣਾ ਚਾਹੀਦਾ ਹੈ ਅਤੇ ਪੜ੍ਹੇ ਗਏ ਪਰਚਿਆਂ ਸੰਬੰਧੀ ਕਈ ਸਵਾਲ ਵੀ ਖੜੇ ਕੀਤੇ। ਪੁਸਤਕ ਨੂੰ ਇਸ ਲਹਿਰ ਦਾ ਇੱਕ ਦਸਤਾਵੇਜ਼ ਕਿਹਾ। ਕਾ. ਤਰਸੇਮ ਜੋਧਾਂ ਨੇ ਪੁਸਤਕ ਅਤੇ ਪੇਪਰਾਂ ਤੋਂ ਲਾਂਭੇ ਜਾਂਦਿਆਂ ਕਿਹਾ ਕਿ ਖੱਬੀਆਂ ਪਾਰਟੀਆਂ ਨੂੰ ਪਿਛਲੇ ਸਮੇਂ 'ਚ ਕਾਫ਼ੀ ਘਾਤਕ ਸੱਟਾਂ ਵੱਜੀਆਂ ਹਨ। ਕਾਰਨ ਉਨ੍ਹਾਂ ਖੱਬੀਆਂ ਧਿਰਾਂ ਦਾ ਦੁਬਿਧਾ ਦਾ ਸ਼ਿਕਾਰ ਹੋਣਾ ਆਖਿਆ। ਉਨ੍ਹਾਂ ਮੰਨਿਆਂ ਸਾਨੂੰ ਅੱਜ ਖੱਬੇ-ਪੱਖੀ ਲੋਕਾਂ ਨੂੰ ਦੁਬਿਧਾ 'ਚੋਂ ਕੱਢਣਾ ਚਾਹੀਦਾ ਹੈ। ਇਸ ਲਈ ਬੁੱਧੀਜੀਵੀ ਅਤੇ ਅਦੀਬ ਵਿਸ਼ੇਸ਼ ਭੂਮਿਕਾ ਅਦਾ ਕਰ ਸਕਦੇ ਹਨ। ਪੁਸਤਕ ਬਾਰੇ ਉਨ੍ਹਾਂ ਕਿਹਾ ਕਿ ਪੁਸਤਕ ਹਰ ਕਿਸਮ ਦੀ ਖੱਬੀ ਧਿਰ ਨੂੰ ਹਲੂਣਦੀ ਹੈ।

ਪਰਚਿਆਂ 'ਤੇ ਬਹਿਸ ਦੌਰਾਨ ਹੋਰਨਾਂ ਤੋਂ ਇਲਾਵਾ ਅਜਮੇਰ ਗਿੱਲ, ਨਿਰਭੈ ਸਿੰਘ ਢੁੱਡੀਕੇ, ਜਸਵੰਤ ਸਮਾਘ ਅਤੇ ਕਈ ਹੋਰ ਲਹਿਰ ਨਾਲ ਸਰਗਰਮ ਰਹੇ ਸਾਥੀਆਂ ਨੇ ਵੀ ਹਿੱਸਾ ਲਿਆ। ਕਾ. ਸੁਰਜੀਤ ਗਿੱਲ ਨੇ ਆਪਣੇ ਪ੍ਰਧਾਨਗੀ ਭਾਸ਼ਨ 'ਚ ਕਿਹਾ ਬਲਬੀਰ ਪਰਵਾਨਾ ਦੀ ਕਿਤਾਬ ਸਾਰਥਕ ਹੈ, ਪਰ ਇਸ ਕਿਤਾਬ 'ਤੇ ਸਾਹਿਤਕ ਨਹੀਂ ਸਗੋਂ ਸਿਆਸੀ ਬਹਿਸ ਹੋਣੀ ਚਾਹੀਦੀ ਹੈ ਜਿਸ ਵਿੱਚ ਸਾਰੀਆਂ ਖੱਬੀਆਂ ਪਾਰਟੀਆਂ ਅਤੇ ਗਰੁੱਪਾਂ ਨੂੰ ਸ਼ਾਮਲ ਕੀਤਾ ਜਾਵੇ।

ਅੰਤ 'ਚ ਬਲਬੀਰ ਪਰਵਾਨਾ ਨੇ ਇਸ ਕਿਤਾਬ ਨੂੰ ਲਿਖਣ ਦਾ ਮਕਸਦ ਦਸਦਿਆਂ ਕਿਹਾ ਕਿ ਮੈਂ ਇਸ ਲਹਿਰ ਨੂੰ ਆਪਣੇ ਬਚਪਨ 'ਚ ਵੇਖਿਆ/ਸੁਣਿਆ ਸੀ ਅਤੇ ਇਸ ਦੀ ਅਸਲੀਅਤ ਨੂੰ ਸਮਝਣ ਅਤੇ ਲੋਕਾਂ ਤੱਕ ਲੈਜਾਣ ਲਈ ਲਿਖਿਆ ਹੈ। ਸਾਹਿਤ ਵਿਚਾਰ ਮੰਚ ਦੇ ਪ੍ਰਧਾਨ ਬਲਦੇਵ ਸਿੰਘ ਨੇ ਸਾਰੇ ਬਾਹਰੋਂ ਆਏ ਲੇਖਕਾਂ/ਸਰੋਤਿਆਂ ਦਾ ਧੰਨਵਾਦ ਕੀਤਾ। ਗੋਸ਼ਟੀ ਤੋਂ ਪਹਿਲਾਂ ਸਵਾਗਤੀ ਸ਼ਬਦ ਮਹਿੰਦਰ ਸਾਥੀ ਨੇ ਕਹੇ ਤੇ ਸਟੇਜ ਦੀ ਕਾਰਵਾਈ ਅਮਰਜੀਤ ਬਬਰੀ ਨੇ ਨਿਭਾਈ। ਹਰਪ੍ਰੀਤ ਨੇ ਨਜ਼ਮਾਂ ਪੇਸ਼ ਕੀਤੀਆਂ।

*—ਮਹਿੰਦਰ ਸਾਥੀ*

## ਗੋਸ਼ਟੀ—ਗਾਥਾ ਸੁਤੰਤਰਤਾ ਸੰਗਰਾਮ ਦੀ

ਲੁਧਿਆਣਾ—ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀਆਂ ਵੱਲੋਂ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਜੋ ਵੱਡਮੁੱਲਾ ਯੋਗਦਾਨ ਪਾਇਆ ਗਿਆ ਹੈ, ਉਸ ਨੂੰ ਕਦੇ ਨਹੀਂ ਭੁਲਾਇਆ ਜਾ ਸਕਦਾ। ਅਜੋਕੇ ਸਮੇਂ ਵਿਚ ਸਤਿਗੁਰੂ ਜਗਜੀਤ ਸਿੰਘ ਵੱਲੋਂ ਮਾਂ-ਬੋਲੀ ਪੰਜਾਬੀ, ਸੰਗੀਤ ਅਤੇ ਖੇਡਾਂ ਨੂੰ ਪ੍ਰਫੁੱਲਿਤ ਕਰਨ ਲਈ ਜੋ ਉਪਰਾਲੇ ਕੀਤੇ ਜਾ ਰਹੇ ਹਨ ਉਨ੍ਹਾਂ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ। ਸੰਤ ਦਲੀਪ ਸਿੰਘ ਨਾਮਧਾਰੀ ਆਪਣੀ ਪੁਸਤਕ 'ਗਾਥਾ ਸੁਤੰਤਰਤਾ ਸੰਗਰਾਮ ਦੀ' ਵਿਚ ਨਾਮਧਾਰੀਆਂ ਵੱਲੋਂ ਭਾਰਤ ਦੀ ਆਜ਼ਾਦੀ ਲਈ ਦਿੱਤੀਆਂ ਕੁਰਬਾਨੀਆਂ ਦਾ ਜੋ ਵਰਨਣ ਕੀਤਾ ਹੈ, ਉਹ ਨੌਜਵਾਨਾਂ ਵਿਚ ਦੇਸ਼ ਭਗਤੀ ਦੀ ਭਾਵਨਾ ਪੈਦਾ ਕਰਦਾ ਹੈ ਅਤੇ ਕਿਸੇ ਚਾਨਣ ਮੁਨਾਰੇ ਤੋਂ ਘੱਟ ਨਹੀਂ। ਇਹ ਸ਼ਬਦ ਪੰਜਾਬੀ ਦੇ ਅੰਤਰਰਾਸ਼ਟਰੀ ਪ੍ਰਸਿੱਧੀ ਦੇ ਕਵੀ ਅਤੇ ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣਾ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਸਿਰਜਣਧਾਰਾ ਵੱਲੋਂ ਪੰਜਾਬੀ ਸਾਹਿੱਤ ਅਕਾਡਮੀ ਦੇ ਸਹਿਯੋਗ ਨਾਲ ਪੰਜਾਬੀ ਭਵਨ ਵਿਖੇ ਦਲੀਪ ਸਿੰਘ ਨਾਮਧਾਰੀ ਦੁਆਰਾ ਰਚਿਤ ਪੁਸਤਕ 'ਤੇ ਕਰਵਾਈ ਗੋਸ਼ਟੀ ਉੱਤੇ ਪ੍ਰਧਾਨਗੀ ਭਾਸ਼ਣ ਦਿੰਦੇ ਹੋਏ ਕਹੇ। ਪ੍ਰਧਾਨਗੀ ਮੰਡਲ ਵਿਚ ਸ਼ਾਮਿਲ ਵਿਦਵਾਨ ਪ੍ਰੋ. ਕਿਰਪਾਲ ਸਿੰਘ ਕਸੇਲ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਡਾ. ਐਸ. ਤਰਸੇਮ ਤੇ ਭਾਰਤੀ ਸਾਹਿੱਤ ਅਕਾਡਮੀ ਪੁਰਸਕਾਰ ਵਿਜੇਤਾ ਕਹਾਣੀਕਾਰ ਪ੍ਰੋ. ਵਰਿਆਮ ਸਿੰਘ ਸੰਧੂ ਨੇ ਇਸ ਅਵਸਰ 'ਤੇ ਬੋਲਦੇ ਹੋਏ ਕਿਹਾ ਕਿ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਪਿਛੋਂ ਪੰਜਾਬੀਆਂ ਵਿਚ ਜੋ ਨਿਰਾਸ਼ਾ 'ਤੇ ਨਿਘਾਰ ਆਇਆ ਸੀ ਉਸ 'ਚੋਂ ਉਨ੍ਹਾਂ ਨੂੰ ਕੱਢਣ ਲਈ ਸਤਿਗੁਰੂ ਰਾਮ ਸਿੰਘ ਨੇ ਆਪਣੀ ਕਥਨੀ ਤੇ ਕਰਨੀ ਦੁਆਰਾ ਪੰਜਾਬੀਆਂ ਵਿਚ ਆਜ਼ਾਦੀ ਦੀ ਨਵੀਂ ਰੂਹ ਫੂਕ ਦਿੱਤੀ ਸੀ। ਇਨ੍ਹਾਂ ਵਿਦਵਾਨਾਂ ਤੋਂ ਪਹਿਲਾਂ ਸਿਰਜਣਧਾਰਾ ਦੇ ਪ੍ਰਧਾਨ ਸ. ਕਰਮਜੀਤ ਸਿੰਘ ਔਜਲਾ ਅਤੇ ਜਨਰਲ ਸਕੱਤਰ ਪ੍ਰੋ. ਕੁਲਵੰਤ ਜਗਰਾਉਂ ਨੇ



Namdhari Elibrary NamdhariElibrary@gmail.com

ਸੰਤ ਦਲੀਪ ਸਿੰਘ ਅਤੇ ਉਨ੍ਹਾਂ ਦੀ ਪੁਸਤਕ ਬਾਰੇ ਹਾਜ਼ਰ ਸਰੋਤਿਆਂ ਨੂੰ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਲੇਖਕ ਨੇ ਇਹ ਪੁਸਤਕ ਬੜੀ ਖੋਜ ਤੇ ਘਾਲਣਾ ਪਿੱਛੋਂ ਲਿਖੀ ਹੈ। ਡਾ. ਕੁਲਵਿੰਦਰ ਕੌਰ ਮਿਨਹਾਸ, ਡਾ. ਸਵਰਨਜੀਤ ਕੌਰ ਗਰੇਵਾਲ ਅਤੇ ਡਾ. ਐਸ.ਐਨ. ਸੇਵਕ ਨੇ ਪੁਸਤਕ ਬਾਰੇ ਪਰਚੇ ਪੜ੍ਹਦਿਆਂ ਕਿਹਾ ਕਿ ਭਾਰਤ ਦੀ ਆਜ਼ਾਦੀ ਪਿੱਛੋਂ ਸੁਤੰਤਰਤਾ ਸੰਗਰਾਮ ਬਾਰੇ ਲਿਖੇ ਇਤਿਹਾਸ ਵਿਚ ਜੋ ਥਾਂ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਵੱਲੋਂ ਕੀਤੀਆਂ ਕੁਰਬਾਨੀਆਂ ਨੂੰ ਮਿਲਣੀ ਚਾਹੀਦੀ ਸੀ ਉਹ ਅਜੇ ਤੱਕ ਨਹੀਂ ਮਿਲੀ।

ਪੰਜਾਬੀ ਸਾਹਿੱਤ ਅਕਾਡਮੀ ਦੇ ਸੀਨੀਅਰ ਮੀਤ ਪ੍ਰਧਾਨ ਪ੍ਰੋ. ਗੁਰਭਜਨ ਗਿੱਲ, ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ, ਪ੍ਰੋ. ਮਹਿੰਦਰ ਸਿੰਘ ਚੀਮਾ, ਪ੍ਰਿੰ: ਹਰੀ ਸਿੰਘ, ਡਾ. ਪ੍ਰਿਥੀਪਾਲ ਸਿੰਘ ਸੋਹੀ, ਜਸਵੰਤ ਜ਼ਫ਼ਰ, ਜਗਦੀਸ਼ ਸਿੰਘ ਵਰਿਆਮ, ਪ੍ਰਿੰ: ਪ੍ਰੇਮ ਸਿੰਘ ਬਜਾਜ, ਡਾ. ਗੁਲਜ਼ਾਰ ਪੰਧੇਰ, ਸ੍ਰੀਮਤੀ ਗੁਰਚਰਨ ਕੌਰ ਕੋਚਰ ਨੇ ਪੁਸਤਕ ਬਾਰੇ ਬਹਿਸ ਵਿਚ ਹਿੱਸਾ ਲੈਂਦੇ ਹੋਏ ਕੁਝ ਨਵੇਂ ਨੁਕਤੇ ਉਠਾਉਂਦੇ ਹੋਏ ਕਿਹਾ ਕਿ ਸਕੂਲਾਂ ਤੇ ਕਾਲਜਾਂ ਦੀਆਂ ਇਤਿਹਾਸ ਦੀਆਂ ਪੁਸਤਕਾਂ ਵਿਚ ਨਾਮਧਾਰੀ ਕੂਕਾ ਲਹਿਰ ਵੱਲੋਂ ਭਾਰਤ ਦੇ ਆਜ਼ਾਦੀ ਸੰਗਰਾਮ ਵਿਚ ਪਾਏ ਯੋਗਦਾਨ ਦਾ ਢੁੱਕਵਾਂ ਵਰਨਣ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਨਾਮਧਾਰੀ ਦਰਬਾਰ ਵੱਲੋਂ ਸਮਾਜਿਕ ਕੁਰੀਤੀਆਂ ਦਾ ਡਟਵਾਂ ਵਿਰੋਧ ਕਰਨ ਅਤੇ ਆਪਣੇ ਅਮੀਰ ਅਧਿਆਤਮਿਕ ਵਿਰਸੇ ਨਾਲ ਜੋੜਨ ਦੀ ਭਰਪੂਰ ਸ਼ਲਾਘਾ ਕੀਤੀ। ਸਮਾਗਮ ਦੇ ਆਰੰਭ ਵਿਚ ਸ੍ਰੀ ਇੰਦਰਜੀਤ ਹਸਨਪੁਰੀ, ਸਰਦਾਰ ਪੰਛੀ ਤੇ ਹਰਜੀਤ ਸਿੰਘ ਭੰਵਰਾ ਨੇ ਆਪਣੀਆਂ ਕਵਿਤਾਵਾਂ ਰਾਹੀਂ ਸਰੋਤਿਆਂ ਤੋਂ ਰੱਜਵੀਂ ਦਾਦ ਹਾਸਲ ਕੀਤੀ।

ਸਿਰਜਣਧਾਰਾ ਵੱਲੋਂ ਪ੍ਰਧਾਨਗੀ ਮੰਡਲ ਵਿਚ ਸ਼ਾਮਿਲ ਉੱਘੇ ਸਾਹਿੱਤਕਾਰਾਂ ਅਤੇ ਸੰਤ ਦਲੀਪ ਸਿੰਘ ਨਾਮਧਾਰੀ ਤੋਂ ਇਲਾਵਾ ਸੂਬਾ ਹਰਭਜਨ ਸਿੰਘ, ਸੁਰਿੰਦਰ ਸਿੰਘ ਨਾਮਧਾਰੀ, ਸ. ਜਗਮੋਹਨ ਸਿੰਘ, ਜਗਦੀਸ਼ ਸਿੰਘ ਵਰਿਆਮ, ਗੁਰਸ਼ਰਨ ਸਿੰਘ ਨਰੂਲਾ, ਅਜੀਤ ਸਿੰਘ ਲਾਇਲ ਨੂੰ ਯਾਦਗਾਰੀ ਸਨਮਾਨ ਚਿੰਨ੍ਹ ਦਿੱਤੇ ਗਏ। ਸਮਾਗਮ ਵਿਚ ਪਹੁੰਚੇ ਵਿਦਵਾਨਾਂ ਵਿਚ ਸ. ਸਤਿੰਦਰ ਸਿੰਘ ਨੰਦਾ, ਪ੍ਰੋ. ਨਰਿੰਜਨ ਤਸਨੀਮ, ਪ੍ਰੋ. ਕਰਤਾਰ ਸਿੰਘ ਕਾਲੜਾ, ਸ੍ਰੀ ਜਨਮੇਜਾ ਜੌਹਲ, ਡਾ. ਜੇ.ਐਸ. ਧੀਮਾਨ, ਪ੍ਰੋ. ਬਲਵਿੰਦਰਪਾਲ ਸਿੰਘ, ਸ. ਪ੍ਰਗਟ ਸਿੰਘ ਗਰੇਵਾਲ, ਸ. ਜਸਵੰਤ ਸਿੰਘ ਨਾਮਧਾਰੀ, ਸ. ਲਾਲ ਸਿੰਘ ਨਾਮਧਾਰੀ, ਸ. ਸਤਨਾਮ ਸਿੰਘ ਕੋਮਲ, ਡਾ. ਰਾਜਿੰਦਰ ਸਿੰਘ, ਡਾ. ਗੁਰਚਰਨ ਸਿੰਘ ਸੇਕ, ਡਾ. ਅਜੀਤ ਸਿੰਘ ਸਿੱਕਾ, ਮੁਹਿੰਦਰਦੀਪ ਗਰੇਵਾਲ, ਸ਼ਾਹ ਚਮਨ ਗੁਲਾਟੀ, ਸਤੀਸ਼ ਗੁਲਾਟੀ, ਪ੍ਰਿੰ: ਮਨਜੀਤ ਕੌਰ, ਪ੍ਰਿੰ: ਜਗਜੀਤ ਕੌਰ, ਡਾ. ਪ੍ਰਿਤਪਾਲ ਕੌਰ ਚਾਹਲ, ਇੰਦਰਜੀਤ ਪਾਲ ਕੌਰ ਭਿੰਡਰ, ਸੁਰਿੰਦਰ ਕੌਰ, ਅਮਰਜੀਤ ਕੌਰ ਨੂਰੀ, ਜਤਿੰਦਰ ਸਿੰਘ ਫਾਬੜਾ, ਸ. ਮੁਖਤਿਆਰ ਸਿੰਘ ਤੇ ਸੁਭਾਸ਼ ਕਲਾਕਾਰ ਆਦਿ ਵੱਡੀ ਗਿਣਤੀ ਵਿੱਚ ਵਿਦਵਾਨ ਸ਼ਾਮਿਲ ਸਨ।

## ਸਤਿਗੁਰੂ ਜਗਜੀਤ ਸਿੰਘ ਜਨਮ ਉਤਸਵ : ਜਲੰਧਰ ਵਿੱਚ ਸੰਗੀਤ ਸਮਾਗਮ

੨੧ ਦਸੰਬਰ ੨੦੦੩ ਸ਼ਾਮ ਨੂੰ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਦਿਵਸ ਦੇ ਸੰਬੰਧ ਵਿਚ ਇਕ ਭਾਰੀ ਸੰਗੀਤ ਸੰਮੇਲਨ ਹੋਇਆ। ਭਾਰੀ ਸਰਦੀ ਅਤੇ ਧੁੰਦ ਦੇ ਹੁੰਦਿਆਂ ਵੀ ਸ੍ਰੋਤੇ ਹੁਮ ਹੁਮਾ ਕੇ ਪੁੱਜੇ ਅਤੇ ਸ਼ਾਸਤ੍ਰੀ ਸੰਗੀਤ ਉੱਤੇ ਆਧਾਰਤ ਬੰਦਸ਼ਾਂ ਅਤੇ ਗੁਰਮਤਿ ਸੰਗੀਤ ਵਿਚ ਵੱਖ-ਵੱਖ ਰਾਗਾਂ ਤਾਲਾਂ ਵਿਚ ਸ਼ਬਦ ਗਾਇਨ ਕੀਤੇ ਗਏ। ਕੋਈ ਸੱਤ ਘੰਟੇ ਨਿਰੰਤਰ ਚਲੇ ਪ੍ਰੋਗਰਾਮ ਦੇ ਮੁਖ ਕਲਾਕਾਰ ਸਨ, ਸਤਿਗੁਰੂ ਜਗਜੀਤ ਸਿੰਘ ਜੀ ਤੋਂ ਵਰੋਸਾਏ ਸੰਤ ਬਲਜੀਤ ਸਿੰਘ ਗੁਰਮੀਤ ਸਿੰਘ ਨਾਮਧਾਰੀ ਜੋ ਉੱਘੇ ਗਾਇਕ ਅਤੇ ਤਾਰ ਸ਼ਹਿਨਾਈ ਵਾਦਕ ਹਨ। ਉਹਨਾਂ ਨੇ ਜਿਥੇ ਰਾਗ ਕੇਦਾਰ, ਮਾਲਕੌਂਸ ਅਤੇ ਬਸੰਤ ਹਿੰਡੋਲ ਵਿਚ ਧਰੁਪਦ ਚਾਰ ਤਾਲ ਅਤੇ ਖਿਆਲ ਅੰਗ ਵਿਚ ਅਤੇ ਤਰਾਨਾ ਸ਼ੈਲੀ ਵਿਚ ਸ਼ਬਦ ਗਾਇਨ ਕੀਤੇ ਉਥੇ ਨਾਲ ਹੀ ਤਾਰ ਸ਼ਹਿਨਾਈ ਸਾਜ਼ ਤੇ ਵੀ ਬੰਦਸ਼ਾਂ ਵਜਾਈਆਂ। ਤਬਲੇ ਤੇ ਬਲਜੀਤ ਸਿੰਘ ਦਾ ਸਪੁੱਤਰ ਕਾਕਾ ਫਤਹਿ ਸਿੰਘ ਮੁਸਤੈਦੀ ਨਾਲ ਸਾਥ ਦੇ ਰਿਹਾ ਸੀ। ਪਖਾਵਜ ਅੰਗ ਦੇ ਬੋਲ ਅਤੇ ਤਬਲੇ ਦੇ ਮੁਲਾਇਮ ਬੋਲਾਂ ਨਾਲ ਉਸ ਨੇ ਕਲਾਕਾਰਾਂ ਦਾ ਸਾਰਥਕ ਮੁਕਾਬਲਾ ਕਰਕੇ ਬਹੁਤ ਵਾਹ ਵਾਹ ਖੱਟੀ। ਸੰਤ ਬਲਜੀਤ ਸਿੰਘ ਦੇ ਗਾਇਨ ਵਾਦਨ ਨੂੰ ਸੁਣਣ ਵਾਸਤੇ ਸੰਗਤਾਂ ਅੱਧੀ ਰਾਤ ਤਕ ਬੈਠੀਆਂ ਰਹੀਆਂ। ਲੜਕੇ ਲੜਕੀਆਂ ਦੀਆਂ ਕੋਈ ਵੀਹ ਕਲਾ ਕ੍ਰਿਤੀਆਂ ਪੇਸ਼ ਕੀਤੀਆਂ ਗਈਆਂ। ਇਹਨਾਂ ਵਿਚ ਪ੍ਰਸਿੱਧ ਨੌਜਵਾਨ ਕਲਾਕਾਰ ਗੁਰਿੰਦਰ ਸਿੰਘ ਮਣੀ ਦਾ ਸੁਤੰਤਰ ਤਬਲਾ ਵਾਦਨ, ਤੇਜੇਸ਼ਵਰ ਸਿੰਘ ਦਾ ਤਬਲਾ ਸੋਲੋ, ਤਰਲੋਕ ਸਿੰਘ, ਵਿਕਾਸ ਕੋਮਲ, ਰਮਨ ਕੁਮਾਰ, ਖੁਸ਼ਪਾਲ ਸਿੰਘ, ਤਜੇਸ਼ਵਰ ਸਿੰਘ ਦੇ ਜਥੇ ਵਲੋਂ ਪੜਤਾਲ ਵਿਚ ਗਾਇਆ ਸ਼ਬਦ ਵਿਸ਼ੇਸ਼ ਖਿੱਚ ਦਾ ਕਾਰਨ ਬਣੇ। ਵੱਖ-ਵੱਖ ਆਈਟਮਾਂ ਵਿਚ ਨੌਜਵਾਨ ਕਲਾਕਾਰਾਂ, ਗੁਰਰਤਨ ਸਿੰਘ, ਆਸਾ ਸਿੰਘ, ਬਲਵੰਤ ਸਿੰਘ, ਬਸੰਤ ਸਿੰਘ, ਆਲਾ ਸਿੰਘ, ਅਵਤਾਰ ਕੌਰ, ਰਮਨਪ੍ਰੀਤ ਕੌਰ (ਤਬਲਾ), ਅਮਨਪ੍ਰੀਤ ਕੌਰ (ਗਟਾਰ), ਰਤਨਜੀਤ ਕੌਰ, ਦਿਲਪ੍ਰੀਤ ਕੌਰ, ਜਸਲੀਨ ਕੌਰ, ਗੁਰਅੰਮ੍ਰਿਤ ਪਾਲ ਸਿੰਘ, ਜਸਬੀਰ ਕੌਰ, ਸੰਤੋਖ ਸਿੰਘ ਠੇਲੂ ਜਿਹੇ ਕਲਾਕਾਰਾਂ ਨੇ ਲਗਾਤਾਰ ਗਾਇਨ, ਸਾਜ਼ ਵਾਦਨ, ਤਬਲਾ ਵਾਦਨ ਨਾਲ ਦਿਲਚਸਪੀ ਬਣਾਈ ਰਖੀ। ਪ੍ਰੋ. ਕਿਰਪਾਲ ਸਿੰਘ ਜੰਡੂ, ਪੰਡਿਤ ਰਮਾਂ ਕਾਂਤ ਜੀ ਦੇ ਨਿਰਦੇਸ਼ਨ ਵਿਚ ਨੌਜਵਾਨ ਕਲਾਕਾਰਾਂ ਨੇ ਰਾਗ ਸੰਗੀਤ ਵਿਚ ਬਹੁਤ ਦਿਲਚਸਪੀ ਅਤੇ ਗਰਮ ਜੋਸ਼ੀ ਨਾਲ ਭਾਗ ਲਿਆ। ਡਾ. ਵਰਿਆਮ ਸਿੰਘ ਸੰਧੂ, ਪ੍ਰਿੰਸੀਪਲ ਅਜੀਤ ਸਿੰਘ ਚੀਮਾ ਅਤੇ ਜਗਦੀਸ਼ ਸਿੰਘ ਵਰਿਆਮ ਨੇ ਇਸ ਪ੍ਰੋਗਰਾਮ ਦੀ ਸ਼ਬਦਾਂ ਰਾਹੀਂ ਵਿਆਖਿਆ ਪ੍ਰਸੰਸਾ ਅਤੇ ਧੰਨਵਾਦ ਕਰਕੇ ਵੀ ਦਿਲਚਸਪੀ ਬਣਾਈ ਰੱਖੀ। ਪ੍ਰੋਗਰਾਮ ਨਾਮਧਾਰੀ ਸੰਗੀਤ ਕੇਂਦਰ ਜਲੰਧਰ ਵੱਲੋਂ ਆਯੋਜਿਤ ਸੀ।



Namdhari Elibrary NamdhariElibrary@gmail.com

# ਪ੍ਰਤੀਕਿਰਿਆ

....ਤੁਹਾਡਾ ਮੁਖਬੰਦ ਉਚੇਚੇ ਤੌਰ ਤੇ ਪੜ੍ਹਦਾ ਹਾਂ ਅਤੇ ਪੜ੍ਹ ਕੇ ਸੋਚਿਆ ਹੁੰਦਾ ਹੈ ਕਿ ਵਰਿਆਮ ਵਿਚ ਹਰ ਦਾਖਲ ਹੋਏ ਵਿਅਕਤੀ ਦੀ ਮੇਹਨਤ ਨੂੰ ਦਾਦ ਦੇਵਾਂ ਪਰ ਸਿਹਤ ਸਮੇਂ ਦੀ ਚਾਲ ਨਾਲ ਰਲਣ ਨਹੀਂ ਦਿੰਦੀ। ਸ. ਦਲਬੀਰ ਸਿੰਘ ਦੀ ਸਾਰਥਿਕ ਲਿਖਤ, ਸ. ਵਰਿਆਮ ਸਿੰਘ ਸੰਧੂ ਜੀ ਦੀ ਸਹੀ ਅਤੇ ਪ੍ਰਭਾਵਸਾਲੀ ਲੇਖਣੀ, ਵਿਰਕ ਜੀ ਦੀ ਰਸਭਰੀ ਇਤਿਹਾਸਕ ਰਚਨਾ, ਕਿਸਾਨ ਜੀ ਦਾ ਥੋੜੇ ਲਿਖੇ ਵਿੱਚ ਬਹੁਤ ਕੁਝ ਲਿਖਿਆ ਹੋਇਆ ਹੋਣਾ, ਸੁਰਜੀਤ ਸਿੰਘ ਜੀਤ ਜੀ ਦੀ ਨਵੀਂ ਤੋਂ ਨਵੀਂ ਖੋਜ ਅਤੇ ਲਖਵੀਰ ਸਿੰਘ ਜੀ ਦੀ ਲੇਖਣੀ ਦੇ ਪਿੜ ਵਿਚ ਬਹੁਤ ਵਧੀਆ ਦਿੱਖ ਨੂੰ ਮਹਿਸੂਸ ਕਰਦਾ ਹਾਂ ਅਤੇ ਉਨ੍ਹਾਂ ਨੂੰ ਸਲਾਹੁਣ ਨੂੰ ਜੀਅ ਕਰਦਾ ਹੈ ਪਰ ਸਮਾਂ ਲੰਘ ਜਾਂਦਾ ਹੈ ਤਾਂ ਉਨ੍ਹਾਂ ਦਾ ਅਹਿਸਾਸ ਮੇਰੇ ਆਪਣੇ ਤੱਕ ਹੀ ਰਹਿ ਜਾਂਦਾ ਹੈ। ਲਖਵੀਰ ਨਾਲ ਜੋ ਅਤਿਵਾਦ ਦੇ ਘਣੇਰੇ ਬੱਦਲਾਂ ਦੇ ਹਨੇਰੇ ਵਿਚ ਹੋਇਆ ਮੇਰੇ ਨਾਲ ਤਾਂ ਉਸ ਤੋਂ ਬਹੁਤ ਆਗਾਂਹ ਦਾ ਹੋਇਆ ਸੀ। ਪਰ ਲਖਵੀਰ ਸਿੰਘ ਨੇ ਬਹੁਤ ਸੋਹਣੇ ਤਰੀਕੇ ਨਾਲ ਉਸ ਵੇਲੇ ਦਾ ਨਾਮਧਾਰੀਆਂ ਨਾਲ ਹੋਇਆ ਵਰਤਾਰਾ ਲਿਖਿਆ ਹੈ, ਇਸੇ ਵਰਤਾਰੇ ਦੀ ਭੇਂਟ ਚੜ੍ਹਿਆ ਹੈ ਸੰਤੋਖ ਸਿੰਘ ਨਾਮਧਾਰੀ ਮੁੱਠਡਿਆਂ ਵਾਲਾ। ਇਹ ਲਖਬੀਰ ਨੇ ਬਹੁਤ ਅੱਛਾ ਕੀਤਾ ਹੈ ਅਤੇ ਤੁਸੀਂ ਬਹੁਤ ਦਲੇਰੀ ਨਾਲ ਆਪਣੇ ਪਰਚੇ ਵਿਚ ਛਾਪਿਆ ਹੈ।

ਤੁਸੀਂ ਖਾਸ ਕਰਕੇ ਇਹ ਅਨਿਆਂ ਨੂੰ ਪੇਸ਼ ਕਰਨ ਦਾ ਹੌਸਲਾ ਕੀਤਾ ਹੈ। ਅਗਰ ਤੁਸੀਂ ਭੀ ਕਿਸੇ ਖੁਸ਼ਾਮਦੀ ਦੇ ਦਬਾਅ ਹੇਠਾਂ ਹੁੰਦੇ ਤਾਂ ਪਰਚੇ ਵਿਚ ਨ ਛਾਪਦੇ ਤਾਂ ਲਖਵੀਰ ਦੀ ਲਿਖਤ ਕੀ ਕਰਦੀ। ਕਿਉਂਕਿ ਖੁਸ਼ਾਮੰਦ ਦਾ ਮਤਲਬ ਹੀ ਇਹ ਹੁੰਦਾ ਹੈ ਕੋਈ ਵਡਿਆਈ ਦੇ ਯੋਗ ਨ ਹੋਵੇ ਉਸ ਦੀ ਵਡਿਆਈ ਕਰਨੀ, ਲਾਲਚ ਵੱਸ ਜਾਂ ਦਬਾਅ ਅਤੇ ਡਰ ਕਾਰਨ। ਜੋ ਅੱਜ ਕੱਲ੍ਹ ਸਿਆਸਤ ਨਾਲੋਂ ਭੀ ਵੱਧ ਧਾਰਮਿਕ ਅਸਥਾਨਾਂ ਤੇ ਭਾਰੂ ਹੈ ਕਿਉਂਕਿ ਜਿਥੇ ਪੂੰਜੀਵਾਦ ਹੋਵੇਗਾ, ਚੋਣਾਂ ਹੋਣਗੀਆ ਪ੍ਰਧਾਨ, ਸਕੱਤਰ ਬਣਨਗੇ ਉਥੇ ਖੁਸ਼ਾਮੰਦ ਨੇ ਆ ਹੀ ਜਾਣਾ ਹੁੰਦਾ ਹੈ। ਲਖਵੀਰ ਨੂੰ ਲਿਖਾਰੀ ਵਰਗ ਵਿਚ ਪੈਰ ਧਰਨ ਲਈ ਬਹੁਤ-ਬਹੁਤ ਵਧਾਈ ਹੈ। ਉਹ ਉੱਝ ਭੀ ਆਪਣੀ ਲਿਖਤ ਦੇ ਖੇਤਰ ਵਿਚ ਹਰ ਕਦਮ ਅਗਾਂਹ ਰੱਖ ਰਹੇ ਹਨ।

ਜਦੋਂ ਮੈਂ ਕਈ ਧਾਰਮਿਕ ਸਥਾਨਾਂ ਤੇ, ਧਾਰਮਿਕ ਆਗੂਆਂ ਵੱਲ ਚਾਹੇ ਸਿੱਖਾਂ ਦੇ ਗੁਰਦੁਆਰੇ ਹੋਣ, ਕਿਸੇ ਸੰਪਰਦਾਇ ਦਾ ਡੇਰਾ ਹੋਵੇ, ਮੁਸਲਿਮ ਹੋਣ ਮਸਜਦਾਂ ਹੋਣ, ਈਸਾਈ ਹੋਣ ਗਿਰਜੇ ਹੋਣ ਚਰਚ ਹੋਣ, ਮੰਦਰ ਹੋਣ ਪੁਜਾਰੀ ਹੋਣ, ਬੋਧੀ ਜੈਨੀ ਹੋਵਣ, ਹੋਰ ਭੀ ਬਹੁਤ ਸਾਰੇ ਹਨ, ਉਹ ਭੀ ਹੋਣ, ਪਰ ਮੈਨੂੰ ਕਿਸੇ ਦੀ ਭੀ ਰੂਪ ਰੇਖਾ ਸਪੱਸ਼ਟ ਨਹੀਂ ਲੱਗਦੀ। ਕਿਸੇ ਦਾ ਸੰਵਿਧਾਨ ਅਸਲੀ ਨਹੀਂ ਲੱਗਦਾ ਕੋਈ ਰੂਲ ਐਂਡ ਰੈਗੂਲੇਸ਼ਨ ਅਸਲੀਅਤ ਵਿਚ ਸਪੱਸ਼ਟ ਨਹੀਂ ਲੱਗਦੇ, ਥਿਊਰੀ ਅਤੇ ਪ੍ਰੈਕਟੀਕਲ ਵਿਚ ਬਹੁਤ ਅੰਤਰ ਹੈ ਥਿਊਰੀ ਸਹੀ ਜਾ ਪ੍ਰੈਕਟੀਕਲ ਖੇਤਰ। ਇਹ ਹੀ ਕਾਰਨ ਹੈ ਕੋਈ ਸਪੱਸ਼ਟ ਹੈ ਨਹੀਂ, ਇਹ ਹੀ ਕਾਰਨ ਹੈ ਕਿ ਪੁਜਾਰੀ, ਪਰੀਸਟ, ਗ੍ਰੰਥੀ, ਧਰਮਚਾਰੀਆਂ, ਮੁੱਲਾਂ ਆਪ ਕਾਮ ਅਤੇ ਲਾਲਚ ਵਿਚ ਫਸੇ ਹੋਏ ਹਨ, ਉਹ ਸੇਵਕਾਂ ਨੂੰ, ਜੰਤਾਂ ਨੂੰ ਕਿਥੋਂ ਬਚਾਅ ਸਕਣਗੇ। ਉਨ੍ਹਾਂ ਲਈ ਕੋਈ ਮਾਰਗ ਦਰਸ਼ਨ ਹੈ ਹੀ ਨਹੀਂ। ਬੜਾ ਦੁੱਖ ਹੁੰਦਾ ਹੈ ਸੋਚ-ਸੋਚ ਕੇ। ਪੁਰਾਣੇ ਮੰਦਰਾਂ ਧਰਮ ਸਥਾਨ ਵੇਖੋ ਉਨਾਂ ਦੇ ਅਚਾਰੀਆਂ ਨੇ ਆਪਣੇ ਚੇਲਿਆਂ ਨੂੰ ਨਾਮ ਅਤੇ ਲਾਲਚ ਤੋਂ ਇਤਨਾ ਉੱਪਰ ਉਠਾ ਦਿੱਤਾ ਸੀ ਕਿ ਸਮਭੋਗ ਦੀਆਂ ਨੰਗੀਆਂ ਤਸਵੀਰਾਂ, ਸੰਭੋਗ ਦ੍ਰਿਸ਼ ਉਨ੍ਹਾਂ ਨੂੰ ਡੁਲਾ ਨਹੀਂ ਸਨ ਸਕਦੇ ਪਰ ਡੋਲੇ ਹੋਇਆਂ ਨੇ ਤਸਵੀਰਾਂ ਬੁੱਤ ਹੀ ਭੰਨ ਸੁਟੇ ਪਰ ਉਨ੍ਹਾਂ ਨੇ ਉਨ੍ਹਾਂ ਤੋਂ ਇਸ ਦੇ ਬਚਣ ਦੇ ਉਪਾਅ ਨਹੀਂ ਸਿਖੇ।

ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਸਿਰਫ ਇਸ ਤੇ ਜ਼ੋਰ ਦੇਈ ਜਾ ਰਹੇ ਹਨ ਕਿ ਦੇਹਧਾਰੀ ਗੁਰੂ ਨੇ ਮੰਨੋ, ਮੁੱਲਾ ਮੌਲਵੀ, ਧਰਮ ਅਚਾਰੀਆ, ਪਾਦਰੀ ਆਪਣੇ ਮਗਰ ਲਾ ਰਹੇ ਹਨ, ਕੋਈ ਕੁਰਾਨ, ਗੀਤਾ, ਧਾਰਮਿਕ ਕਿਤਾਬਾਂ ਨੂੰ ਹੀ ਸਾਰਾ ਕੁਝ ਮੰਨਣ ਲਈ ਜ਼ੋਰ ਦੇ ਰਹੇ ਹਨ ਜਿਵੇਂ ਬੇਦ-ਸ਼ਾਸਤਰ-ਸਿਮਰਤੀਆਂ ਆਦਿ। ਇਥੋਂ ਤੱਕ ਹੀ ਜ਼ੋਰ ਲੱਗਾ ਹੋਇਆ ਹੈ ਦੋਹਾਂ ਧਿਰਾਂ ਦਾ। ਕਿਵੇਂ ਮੰਨੋ। ਤੁਸੀਂ ਆਪ ਮੰਨਦੇ ਹੋ। ਮੰਨਣ ਨਾਲ ਤੁਹਾਡੇ ਨਾਲ ਕੀ ਵਾਪਰਿਆ ਹੈ। ਮੰਨਣ ਲਈ ਕਹਿਣ ਵਾਲੇ ਆਪ ਕਿਸੇ ਹੱਦ ਵਿਚ ਹਨ ਜਾਂ ਕੋਈ ਕਾਨੂੰਨ ਵਾਂਗ ਹੱਦ ਵਿਚ ਰਹਿਣ ਦੀ ਹਦਾਇਤ ਹੈ। ਉਹ ਕਿਹੜੀ ਹੈ, ਕੀ ਕੋਈ ਉਸ ਹਦਾਇਤ ਦੇ ਅੰਦਰ ਕੋਈ ਹੈ ? ਹੱਦ ਅਤੇ ਹਦਾਇਤ ਵਿਚ ਰਹਿਣ ਦਾ ਕੋਈ ਤਰੀਕਾ ਹੈ ? ਮੇਰਾ ਖਿਆਲ ਹੈ ਕਿ ਇਸ ਬਾਰੇ ਜਾਂ ਤਾਂ ਕਿਸੇ ਕੋਲ ਕੋਈ ਆਪਣੀ ਰੂਪ ਰੇਖਾ ਹੈ ਹੀ ਨਹੀਂ ਜਾਂ ਜੇਕਰ ਹੈ ਤਾਂ ਉਸ ਕੋਲ ਪੇਸ਼ ਕਰਨ ਵਾਲਿਆਂ ਦੀ ਘਾਟ ਹੈ ਕਿਉਂਕਿ ਉਨ੍ਹਾਂ ਦਾ ਆਪਣਾ ਜੀਵਨ ਪ੍ਰੈਕਟੀਕਲ ਨਹੀਂ ਹੈ। ਜਾਂ ਇਹ ਪੇਸ਼ ਕਰਨੀ ਹੀ ਨਹੀਂ ਆਉਂਦੀ।

ਸਾਰਾ ਕੁਝ ਵੇਖ ਕੇ ਅਸਲੀਅਤ ਨ ਲੱਭਦੀ ਵੇਖ ਕੇ ਮਨ ਉਦਾਸ ਤਾਂ ਹੁੰਦਾ ਹੀ ਹੈ, ਬੇਸ਼ਕ ਦੂਸਰੇ ਨੂੰ ਨਿਰਉੱਤਰ ਕਰ ਦੇਣਾ ਜਾ ਕਰਨ ਦੀ ਕੋਸ਼ਿਸ਼ ਵਿਚ ਰਹਿਣ ਦਾ ਮਤਲਬ ਇਹ ਨਹੀਂ ਹੁੰਦਾ ਉਸ ਕੋਲ ਕੋਈ ਮਾਰਗ ਦਰਸ਼ਨ ਹੈ। ਬੇਸ਼ਕ ਦਿਖਾਵਾ ਇਸ ਲਈ ਹੀ ਹੁੰਦਾ ਹੈ।



Namdhari Elibrary NamdhariElibrary@gmail.com

ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ, ਦਿੱਲੀ ਸੀਸ ਗੰਜ ਗੁਰਦੁਆਰੇ ਦੀ ਰਾਗੀ ਉਨ੍ਹਾਂ ਦੀ ਗਾਈ ਇਕ ਕੈਸਿਟ ਵਿਆਖਿਆ ਸਹਿਤ ਸੁਣੀ ਕਿ ਗੁਰੂ ਅਮਰਦਾਸ ਕੀ ਹੈ, ਕੀ ਵਡਿਆਈ ਹੈ, ਉਨ੍ਹਾਂ ਦੀ। ਉਨ੍ਹਾਂ ਭੱਟਾਂ ਨੇ ਬਹੁਤ ਵਿਸ਼ਵਾਸ ਨਾਲ ਕਿਹਾ ਕਿ ਸੂਰਜ ਦੀਆਂ ਪੈ ਰਹੀਆਂ ਕਿਰਨਾਂ ਗਿਣੀਆਂ ਨਹੀਂ ਜਾ ਸਕਦੀਆਂ, ਮੀਂਹ ਪੈ ਰਿਹਾ ਕਣੀਆਂ ਗਿਣਨੀਆਂ ਮੁਸ਼ਕਲ ਹਨ। ਬਹਾਰ ਵਿਚ ਬਨਸਪਤੀ ਕਿਤਨੀ ਹੈ ਕਿੰਨੇ ਫੁੱਲ ਖਿੜਦੇ ਹਨ, ਸਮੁੰਦਰ ਦੀ ਡੂੰਘਾਈ ਨਾਪੀ ਨਹੀਂ ਜਾ ਸਕਦੀ, ਗੰਗਾਂ ਦੀਆਂ ਲਹਿਰਾਂ ਨੂੰ ਗਿਣਨਾ ਮੁਸ਼ਕਲ ਹੈ, ਪਰ ਸ਼ਿਵਜੀ ਦੇ ਅਰਾਧਣ ਨਾਲ ਅਤੇ ਗੁਰੂ ਦਾ ਧਿਆਨ ਕਰਨ ਨਾਲ ਇਹ ਸਾਰਾ ਕੁਝ ਗਿਣਿਆ ਜਾ ਸਕਦਾ ਹੈ। ਪਰ ਹੇ ਗੁਰੂ ਅਮਰ ਦਾਸ ਤੇਰੀ ਉਪਮਾ ਕੋਈ ਕਹਿ ਹੀ ਨਹੀਂ ਸਕਦਾ। ਹੋਰ ਬੜਾਂ ਕੁਝ ਉਨਾਂ ਬਹੁਤ ਭਰੋਸੇ ਨਾਲ ਵਿਸ਼ਵਾਸ ਨਾਲ ਗੁਰੂ ਅਮਰਦਾਸ ਬਾਰੇ ਲਿਖਿਆ ਅਤੇ ਕਿਹਾ ਕਿ ਜਿਸ ਤੇ ਗੁਰੂ ਅਮਰਦਾਸ ਪ੍ਰਸੰਨ ਹੋ ਜਾਵੇ, ਉਸ ਦਾ ਦੁੱਖ-ਭੁੱਖ ਰਹਿ ਹੀ ਨਹੀਂ ਸਕਦਾ ਉਹ ਗਰੀਬ ਨਹੀਂ ਰਹਿ ਸਕਦਾ ਉਹ ਕਿਸੇ ਦਾ ਗੁਲਾਮ ਨਹੀਂ ਰਹਿ ਸਕਦਾ ਬਲਕਿ ਉਹ ਤਾਂ ਦੂਸਰਿਆਂ ਨੂੰ ਮੁਕਤ ਕਰਨ ਦੇ ਸਮਰੱਥ ਹੁੰਦਾ ਹੈ। ਇਸ ਨੂੰ ਸੁਣਨ ਨਾਲ ਰੰਗ ਭੀ ਆਉਂਦਾ ਹੈ, ਸਕੂਨ ਭੀ ਮਿਲਦਾ ਹੈ ਪਰ ਗੁਰੂ ਪ੍ਰਸੰਨ ਕਿਵੇਂ ਤੇ ਕਿਸੇ ਤੇ ਹੁੰਦਾ ਹੈ, ਰਜ਼ਾ ਕੀ ਹੈ ਕਿਵੇਂ ਮੰਨੀ ਪ੍ਰਵਾਨ ਹੁੰਦੀ ਹੈ ? ਇਨ੍ਹਾਂ ਵਿਸ਼ਿਆਂ ਤੇ ਕੋਈ ਪ੍ਰੈਕਟੀਕਲ ਲਾਈਨ ਵਾਲਾ ? ਮੈਂ ਅਤੇ ਮੇਰੇ ਬੱਚੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਇਸ ਤਰ੍ਹਾਂ ਹੀ ਪ੍ਰਵਾਨ ਕਰਦੇ ਹਾਂ। ਸਤਿਗੁਰੂ ਜੀ ਦੀ ਕਿਰਪਾ ਨਾਲ ਜਿਵੇਂ ਭੱਟਾਂ ਨੇ ਗੁਰੂ ਅਮਰਦਾਸ ਜੀ ਨੂੰ ਪ੍ਰਵਾਨ ਕੀਤਾ ਅਤੇ ਉਨ੍ਹਾਂ ਦੀ ਉਸਤਤ ਕੀਤੀ ਹੈ।

ਮੈਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜ਼ਫਰਨਾਮਾ ਅੱਗੇ ਭੀ ਕਈ ਵਾਰ ਪੜ੍ਹ ਚੁੱਕਾਂ ਹਾਂ ਹਰ ਵਾਰ ਪੜ੍ਹਨ ਨਾਲ ਅਨੂਠਾ ਹੀ ਰੰਗ ਅਤੇ ਸੁਆਦ ਅਤੇ ਸਿੱਖਿਆ ਸੇਧ ਦੇਣ ਵਾਲਾ ਹੈ ਉਹ। ਮੈਂ ਗੁਰੂ ਗੋਬਿੰਦ ਸਿੰਘ ਦੇ ਜੀਵਨ ਤੋਂ ਬਹੁਤ ਪ੍ਰਭਾਵਤ ਹਾਂ ਕਿਉਂਕਿ ਹੋਰਨਾਂ ਬਾਰੇ ਕਿਸੇ ਨੇ ਲਿਖਿਆ ਹੁੰਦਾ ਹੈ ਪਰ ਉਨ੍ਹਾਂ ਆਪਣੇ ਬਾਰੇ ਆਪ ਲਿਖਿਆ ਹੈ, ਹੋਰਨਾਂ ਦੇ ਲਿਖਿਆਂ ਵਿੱਚ ਆਪਣੀ ਅਕਲ ਦਾ ਮਿਲਗੋਭਾ ਹੋ ਸਕਦਾ ਹੈ ਅਤੇ ਉਨ੍ਹਾਂ ਦੀ ਲਿਖਤ ਵਿਚ ਆਪਣੀ ਪਹੁੰਚ ਅਤੇ ਸੋਚ ਦਾ ਰਲਾਵਾ ਹੋਵੇਗਾ ; ਪਰ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਲਿਖਤ ਤਾਂ ਨਿਰੋਲ ਆਪਣੇ ਬਾਰੇ ਜ਼ਿਕਰ ਹੈ। ਮੈਂ ਜ਼ਫਰਨਾਮਾ ਅਤੇ ਬਚਿੱਤਰ ਨਾਟਕ ਇਕ ਰਾਤ ਵਿਚ ਹੀ ਦੋ ਵਾਰ ਪੜ੍ਹਿਆ ਜਿਨ੍ਹਾਂ ਮੈਨੂੰ ਬਹੁਤ ਬੱਲ ਦਿੱਤਾ ਹੈ ਬਹੁਤ ਕੁਝ ਸਿਖਣ ਨੂੰ ਮਿਲਿਆ ਹੈ ਅਰੇ ਪ੍ਰਮਾਤਮਾ ਨੂੰ ਮਿਲਣ ਦਾ ਮਾਰਗ ਦਰਸ਼ਨ ਦੱਸਿਆ ਹੈ ਅਤੇ ਪ੍ਰਮਾਤਮਾ ਨੂੰ ਮਿਲਣ ਵਿਚ ਵਿਸ਼ੇ ਵਿਕਾਰ ਅਤੇ ਕਾਮ ਰੁਕਾਵਟਾਂ ਹਨ ਉਨ੍ਹਾਂ ਤੋ ਬਚਣ ਲਈ ਪ੍ਰਮਾਤਮਾਂ ਤੋਂ ਕਿਵੇਂ ਉਹ ਨਾਮ ਦੇ ਰੰਗ ਵਿਚ ਰੰਗਿਆਂ ਪਿਆਲਾ ਮੰਗਦੇ ਹਨ, ਕਿਵੇਂ ਗੁਰੂ ਨਾਨਕ ਅਤੇ ਗੁਰੂ ਤੇਗ ਬਹਾਦਰ ਵਿਚ ਕੋਈ ਭੇਦ ਨਹੀਂ ਹੈ ਕਿਵੇਂ ਇਹ ਅਕਾਲਪੁਰਖ ਪ੍ਰਮਾਤਮਾ ਹੀ ਹਨ ਬਾਰੇ ਦਸਦੇ ਹਨ ਬਹੁਤ ਕੁਝ ਹੋਰ। ਇਸ ਤਰਾਂ ਦਾ ਇਸ ਵਿਚ ਅੰਕਿਤ ਹੈ, ਮੈਂ ਤਾਂ ਹਰ ਤਰ੍ਹਾਂ ਦੇ ਲਿਖਾਰੀਆਂ ਨੂੰ ਸੁਝਾਅ ਦਿੰਦਾ ਹਾਂ ਕਿ ਇਹ ਦੋਵੇਂ ਲਿਖਤਾਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਜ਼ਰੂਰ ਪੜ੍ਹਨ ਅਤੇ ਸਮਝਣ। ਤਾਂ ਕਿ ਉਨ੍ਹਾਂ ਨੂੰ ਪਤਾ ਲੱਗੇਗਾ ਕਿ ਡਰ ਭੈ ਅਤੇ ਲਾਲਚ ਤੋਂ ਉੱਪਰ ਉਠ ਕੇ ਇਕ ਪ੍ਰਮਾਤਮਾ ਦਾ ਆਸਰਾ ਲੈ ਕੇ ਕਿਵੇਂ ਸੱਚੀ ਅਤੇ ਸੁੱਚੀ ਗੱਲ ਔਰੰਗਜ਼ੇਬ ਨੂੰ ਕਹੀ ਹੈ ਜਿਸ ਤੋਂ ਔਰਗਜ਼ੇਬ ਵਰਗਾ ਮਤੱਲਬੀ ਭੀ ਅਸਰ ਕਬੂਲਣੋਂ ਅਤੇ ਜ਼ੁਲਮ ਕਰਨ ਤੋਂ ਗੁਰੇਜ ਕਰਨ ਲਈ ਸੋਚਣ ਲੱਗ ਪਿਆ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜਾਨੀ ਦੁਸ਼ਮਣ ਵੀ ਸੇਵਕ ਬਣਕੇ ਸ਼ੁਭ ਚਿੰਤਕ ਬਣਨ ਦੀ ਸੋਚਣ ਲਈ ਮਜਬੂਰ ਹੋ ਗਿਆ ਸੀ। ਬੇਸ਼ਕ ਉਸ ਦੇ ਕਰਮਾਂ ਨੇ ਮਿਲਣੀ ਹੋਣ ਤੱਕ ਉਸ ਨੂੰ ਰਹਿਣ ਨ ਦਿੱਤਾ। ਹਰ ਕਵੀ-ਲਿਖਾਰੀ-ਇਤਿਹਾਸਕਾਰ ਨੂੰ ਇਹ ਨੋਟ ਕਰਨਾ ਚਾਹੀਦਾ ਹੈ ਕਿ ਗੁਰੂ ਗੋਬਿੰਦ ਸਿੰਘ ਅਜਿਹੇ ਨਾਜ਼ੁਕ ਅਤੇ ਖਤਰਨਾਕ ਮਹੌਲ ਵਿਚੋਂ ਲੰਘਦੇ ਹੋਏ ਭੀ ਸਹੀ ਇਤਹਾਸ, ਸਾਹਿਤ, ਸਹੀ ਘਟਨਾ ਨੂੰ ਆਪ ਸਹੀ ਲਿਖਣ ਦੀ ਮਹਾਨਤਾ ਨੂੰ ਕਿਤਨਾ ਅਨੁਭਵ ਕਰਦੇ ਸਨ ਇਸ ਦੀ ਅਹਿਮੀਅਤ ਨੂੰ ਕਿਤਨਾ ਸਮਝਦੇ ਸਨ। ਤਾਂ ਹੀ ਤੇ ਉਨ੍ਹਾ ਆਪਾਂ ਇਤਨਾ ਕੁਝ ਲਿਖਿਆ ਹੈ ਬਹੁਤ ਹੀ ਕੀਮਤੀ ਚੀਜ਼ ਹੈ।

ਬਾਂਹ ਬਹੁਤ ਪੀੜ ਕਰਦੀ ਹੈ ਬਾਕੀ ਮੈਂ ਫਿਰ ਲਿਖਾਂਗਾ। ਗੁਰਬਖਸ਼ ਅਤੇ ਗੁਰਦੇਵ ਵੱਲੋਂ ਸਾਦਰ ਨਮਸਕਾਰ ਪ੍ਰਵਾਨ ਕਰਨਾ। ਦੋਵੇਂ ਬੱਚੇ ਸਤਿਗੁਰੂ ਜੀ ਦੀ ਕਿਰਪਾ ਨਾਲ ਸਤਿਗੁਰੂ ਦਾ ਭੈ ਅਤੇ ਸਿਦਕ ਰੱਖਣ ਵਾਲੇ ਹਨ ਅਤੇ ਜਦੋਂ ਸਭ ਵੱਲੋਂ ਮੈਂ ਵਾਧੂ ਅਤੇ ਨਿਕਾਰਾ ਹੋ ਗਿਆ ਹਾਂ ਇਨ੍ਹਾਂ ਨੂੰ ਮਾਣ, ਸਤਿਕਾਰ ਅਤੇ ਦੇਖ ਭਾਲ ਦਿੱਤੀ ਹੈ। ਹੁਣ ਸਵੇਰ ਦੇ ਸਵਾ ਚਾਰ ਹੋ ਗਏ ਹਨ ਬੱਚਿਆਂ ਦੇ ਉਠਣ ਦਾ ਸਮਾਂ ਹੋ ਗਿਆ ਹੈ। ਉਨਾਂ ਇਸ਼ਨਾਨ-ਪਾਨ-ਸਿਮਰਨ ਕਰਕੇ ਕੰਮ ਤੇ ਜਾਣਾ ਹੈ। ਘਰੋਂ ਬੀਬੀ ਨੂੰ ਮੇਰੇ ਵੱਲੋਂ ਸਤਿ ਸ੍ਰੀ ਅਕਾਲ ਕਹਿਣਾ।

ਕੁਝ ਲਾਈਨਾਂ ਹਲਵਾਰਵੀ ਬਾਰੇ—ਬੜਾ ਮਿਲਾਪੜਾ ਸ਼ਾਇਰ, ਕਵੀ, ਲਿਖਾਰੀ ਸ੍ਰੀ ਹਰਭਜਨ ਸਿੰਘ ਹਲਵਾਰਵੀ ਚਲੇ ਗਏ ਹਨ, ਜਿਨ੍ਹਾਂ ਨੂੰ ਮੈਂ ਕਈ ਵਾਰ ਨਿਜੀ ਤੌਰ ਤੇ ਮਿਲਿਆ ਸਾਂ, ਕਈ ਉਸਦੇ ਜੀਵਨ ਦੀਆਂ ਘਟਨਾਵਾਂ ਮੇਰੇ ਜੀਵਨ ਨਾਲ ਘਟਦੀਆਂ ਸਨ।

ਰੁਕਾਵਟਾਂ, ਨਿਰਉਤਸ਼ਾਹਿਤ ਕਰਨ ਦੇ ਬਾਵਜੂਦ ਭੀ ਸਾਹਿਤ ਅਤੇ ਮਾਂ ਬੋਲੀ ਨੂੰ ਸਮਰਪਤ ਰਹੇ ਨੇ ਉਹ।


*ਤਰਸੇਮ ਸਿੰਘ ਨਾਮਧਾਰੀ*

*230 MOUNTAIN BERRY RD.*

*BRAMPTON .ONT L6RIW3*

*CANADA 905-457-6829*





Namdhari Elibrary NamdhariElibrary@gmail.com

ਵਰਿਆਮ ਹਰ ਮਹੀਨੇ ਮਿਲ ਜਾਂਦਾ ਜਾਂਦਾ ਹੈ। ਨਵੰਬਰ ਅੰਕ ਵੀ ੧੩-੧੧-੦੩ ਨੂੰ ਮਿਲ ਗਿਆ ਸੀ। ਵਰਿਆਮ ਪਹੁੰਚਣ ਵਿਚ ਸਮੇਂ ਦਾ ਜ਼ਰੂਰ ਅੱਗਾ ਪਿੱਛਾ ਹੋ ਜਾਂਦਾ ਹੈ। ਇਸ ਵਾਸਤੇ ਕੋਈ ਗਿਲ੍ਹਾ ਨਹੀਂ। ਸਿਰਫ ਇਤਨਾ ਜ਼ਰੂਰ ਹੈ ਕਿ ਜਦੋਂ ਵਰਿਆਮ ਮਹੀਨੇ ਦੇ ਪਹਿਲੇ ਹਫਤੇ ਆ ਜਾਂਦਾ ਹੈ ਤਾਂ ਮਨ ਬੜਾ ਖੁਸ਼ ਹੋ ਜਾਂਦਾ ਹੈ ਸਾਰੇ ਵਡਮੁਲੇ ਲੇਖ ਕਵਿਤਾਵਾਂ ਤੇ ਖਬਰਨਾਮੇ ਪੜਕੇ। ਜਦੋਂ ਵਰਿਆਮ ਮਹੀਨੇ ਦੇ ਪਿਛਲੇ ਪਹਿਰ ਆਉਂਦਾ ਹੈ ਜਿਸ ਤਰਾਂ ਅਕਤੂਬਰ ਅੰਕ ੧੯ ਤਾਰੀਖ ਨੂੰ ਮਿਲਿਆ ਸੀ ਤਾਂ ਮਨ ਨੂੰ 'ਇੰਤਜ਼ਾਰੀ ਬੇ ਕਰਾਰੀ' ਵਾਲੀ ਗੱਲ ਹੋ ਜਾਂਦੀ ਹੈ। ਮੈਂ ਆਪ ਜੀ ਦੇ ਰੁਝੇਵੇਂ ਭਰੇ ਜੀਵਨ ਨੂੰ ਚੰਗੀ ਤਰਾਂ ਸਮਝਦਾ ਹਾਂ ਕਿ ਆਪ ਕਿਸ ਤਰਾਂ ਆਪਣੇ ਨਿਤਾ ਪ੍ਰਤੀ ਰੁਝੇਵਿਆਂ ਵਿਚ, ਕਾਂਨਫਰੰਸਾਂ, ਮੀਟਿੰਗ ਅਟੈਂਡ ਕਰਦੇ ਹੋਏ ਤੇ ਕਈ ਵਾਰੀ Unforseen circumstances ਦਾ ਸਾਹਮਣਾ ਕਰਦੇ ਹੋਏ ਭੱਜ ਨੱਠ ਕਰਕੇ ਸੰਪਾਦਕੀ ਨੋਟ ਲਿਖ ਕੇ ਵਰਿਆਮ ਨੂੰ ਪਾਠਕਾਂ ਤਕ ਸਮੇਂ ਸਿਰ ਪਹੁੰਚਾਣ ਦਾ ਯਤਨ ਕਰਦੇ ਹੋ।

ਅਕਤੂਬਰ ਮਹੀਨੇ ਦੇ ਮੁੱਖ ਪੰਨੇ ਦੀ ਤਸਵੀਰ ਬੜੀ ਹੀ ਮਨਮੋਹਣੀ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਕੇ ਮਨ ਬੜਾ ਪ੍ਰਸੰਨ ਤੇ ਸ਼ਾਂਤਚਿਤ ਹੁੰਦਾ ਹੈ। ਸਤਿਗੁਰੂ ਜੀ ਦੇ ਪਾਵਨ ਦਰਸ਼ਨ ਕਰਨ ਆਈਆਂ ਸੰਗਤਾਂ ਇਸ ਤਰਾਂ ਦਾ ਸੀਨ ਦਰਸਾਉਂਦੀਆਂ ਹਨ ਜਿਵੇਂ ਮਾਨਸਰੋਵਰ ਝੀਲ ਤੇ ਬੈਠੇ ਹੰਸ ਮੋਤੀ ਚੁਗਣ ਆਏ ਹਨ।

ਪਿਛਲੇ ਹਫ਼ਤੇ ਲੈਸਟਰ ਵਿਚ ੭-੧੧-੦੩ ਸ਼ੁਕਰਵਾਰ ਨੂੰ ੬.੩੦ ਤੋਂ ੯.੩੦ ਰਾਮਗੜ੍ਹੀਆ ਕਮਿਊਨਟੀ ਹਾਲ ਵਿਚ ਇਕ ਸ਼ੋਅ ਹੋਇਆ ਸੀ ਜਿਸ ਦਾ ਸਿਰਲੇਖ ਸੀ 'ਬੋਲੇ ਸੋ ਨਿਹਾਲ' ਇਸ ਸ਼ੋ ਲਈ ਟਿੱਕਟ ਰਖੀ ਹੋਈ ਸੀ ਹਾਲ ਦੀ ਸੀਟਿੰਗ ਕੇਪੇਸਿਟੀ ਇਕ ਹਜ਼ਾਰ ਚੇਅਰ ਦੀ ਹੈ। ਸਾਰਾ ਹਾਲ ਭਰਿਆ ਹੋਇਆ ਸੀ। ਮੈਂ ਇਸ ਸ਼ੋਅ ਵਿਚ ਨਹੀਂ ਜਾ ਸਕਿਆ ਕਿਉਂਕਿ ਉਸ ਟਾਈਮ ਮੈਂ Flu dry cough ਦੀ ਲਪੇਟ ਵਿਚ ਜਕੜਿਆ ਹੋਇਆ ਸੀ, ਕੁਝ ਦਿਨ ਬਾਦ ਠੀਕ ਹੋਣ ਤੇ ਮੈਂ ਆਪਨੇ ਦੋਸਤਾਂ ਮਿਤਰਾਂ ਨੂੰ ਮਿਲਿਆ ਤੇ ਇਸ ਸ਼ੋਅ ਬਾਰੇ ਉਨ੍ਹਾਂ ਦੀ ਰਾਏ ਜਾਨਣੀ ਚਾਹੀ। ਸਾਰਿਆਂ ਇਹੋ ਦਸਿਆ ਕਿ ਸ਼ੋਅ ਬੜਾ ਕਾਮਯਾਬ ਰਿਹਾ। ਅਤੇ ਖਾਸ ਗੱਲ ਉਨ੍ਹਾਂ ਇਹ ਦਸੀ ਕਿ ਪ੍ਰੋਡੀਊਸਰ ਨੇ ਨਾਮਧਾਰੀ ਸਿਖਾਂ ਦੀਆਂ ਅਦੁਤੀ ਕੁਰਬਾਨੀਆਂ, ਮਲੇਰਕੋਟਲੇ ਦੇ ਰੱਕੜ ਵਿਚ ਤੋਪਾਂ ਅਗੇ ਸ਼ਹੀਦ ਹੋਣਾ, ਢੋਲਕੀ ਛੈਣਿਆਂ ਨਾਲ ਦੀਵਾਨ ਲਾਉਣੇ ਦੇਸ਼ ਆਜ਼ਾਦੀ ਲਈ ਨਾਮਧਾਰੀ ਸਿੰਘ ਦੇ ਸੀਨੇ ਵਿਚ ਤੜਪ, ਇਹ ਸਾਰਾ ਕੁਝ ਆਏ ਦਰਸ਼ਕਾਂ ਅਗੇ ਬੜੇ ਹੀ ਸਫਲ ਤੇ ਸੁੱਚਜੇ ਢੰਗ ਨਾਲ ਪੇਸ਼ ਕੀਤਾ। ਜੇ ਇਸੇ ਤਰ੍ਹਾਂ ਸਾਰਾ ਲਿਖਾਰੀ ਵਰਗ, ਪੱਤਰਕਾਰ ਤੇ ਮੀਡੀਆ ਵਾਲੇ ਇਸ ਗੌਰਵਮਈ ਨਾਮਧਾਰੀ ਇਤਿਹਾਸ ਨੂੰ ਨਿਰਪੱਖਤਾ ਨਾਲ ਲੋਕਾਂ ਸਾਹਮਣੇ ਰਖਨ ਤਾਂ ਅਵੱਸ਼ ਹੀ ਆਪਣੇ ਭੁਲੇ ਹੋਏ ਵਿਰਸੇ ਨੂੰ ਜਾਣ ਕੇ ਸਿੱਖ ਸਮਾਜ ਤੇ ਪੰਜਾਬੀਆਂ ਨੂੰ ਲਾਭ ਹੋਵੇਗਾ।

ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਵਰਿਆਮ ਤੇ ਜਗਦੀਸ਼ ਜੀ ਦੀ ਚੜ੍ਹਦੀ ਕਲਾ ਲਈ ਅਰਦਾਸ ਕਰਦਾ ਹਾਂ। ਸਤਿਗੁਰੂ ਜੀ ਆਪਣੇ ਸਦਾ ਅੰਗ ਸੰਗ ਸਹਾਈ ਹੋਣ ਤੇ ਆਪ ਨੂੰ ਵਰਿਆਮ ਰਾਹੀਂ ਪੰਜਾਬੀ ਸਾਹਿਤ, ਨਾਮਧਾਰੀ ਪੰਥ, ਸਿੱਖ ਸਮਾਜ ਤੇ ਸਮੁੱਚੀ ਮਾਨਵਤਾ ਦੀ ਸੇਵਾ ਕਰਨ ਦਾ ਉਦਮ ਤੇ ਬੱਲ ਬਖਸ਼ਦੇ ਰਹਿਣ।

*ਬਚਿਤ੍ਰ ਸਿੰਘ ਬਸਰਾ*
*ਲੈਸਟਰ ਯੂ.ਕੇ*

ਵਰਿਆਮ ਅੰਕ ਨਵੰਬਰ ੨੦੦੩ ਪ੍ਰਾਪਤ ਹੋਇਆ, ਬਹੁਤ ਖੂਬਸੂਰਤ ਅੰਕ ਬਣਿਆ। ਮੇਲੇ ਅਸੂ ਵਾਲੇ ਦੀ ਤਸਵੀਰਾਂ ਬਹੁਤ ਸੋਹਣੀਆਂ ਹਨ। ਵੱਖਰੀ ਵੱਖਰੀ ਚੀਜ਼ ਦੀ ਤਾਰੀਫ ਜਾ ਆਲੋਚਨਾ ਮੇਰਾ ਮਕਸਦ ਨਹੀਂ। ਪਰ ਜਿਥੇ ਕੁਝ ਅੱਛਾ ਹੋਵੇ, ਕੁਝ ਬਹੁਤ ਅੱਛਾ ਹੋਵੇ, ਕੁਝ ਦੁਖਦਾਈ ਖਬਰਾਂ ਹੋਣ, ਜਿਥੇ ਸੂਝਵਾਨਾਂ ਵਲੋਂ ਲਿਖਿਆ ਗਿਆ ਲਿਟਰੇਚਰ ਹੋਵੇ—ਉਥੇ ਕੁਝ ਅਨਗੋਲੀਆਂ ਗੱਲਾਂ ਛਪ ਜਾਣ ਨਾਲ ਮੈਗਜ਼ੀਨ ਦੀ ਰੈਪੋਟੇਸ਼ਨ ਤੇ ਫਰਕ ਪੈ ਸਕਦਾ ਹੈ। ਮੇਰਾ ਕਿਸੇ ਵਿਸ਼ੇਸ਼ ਵਿਅਕਤੀ ਦੀ ਤਾਰੀਫ ਕਰਨ ਦਾ ਜੇ ਹੱਕ ਹੈ ਤੇ ਕੁਝ ਗਲਤ ਵਰਡਿੰਗ ਉਤੇ ਇਤਰਾਜ਼ ਕਰਨ ਦਾ ਵੀ ਮਨ ਕਰਦਾ ਏ। ਇਕ ਸਿਆਣੇ ਤੇ ਸੂਝਵਾਨ ਬੰਦੇ ਨੂੰ ਮੈ ਇਹ ਹੀ ਆਖਾਂਗੀ ਕਿ ਆਪਣੇ ਅਖਰਾਂ ਨੂੰ ਲਿਖਣ ਤੋਂ ਪਹਿਲਾਂ ਜ਼ਰੂਰ ਸੋਚ ਲਿਆ ਕਰੋ। ਜਿਵੇ ਪੂਰਨ ਸਿੰਘ ਨਿਰਾਲਾ ਜੀ ਦੀ ਕਿਤਾਬ ਛਪੀ ਏ, ਉਸ ਵਿੱਚ ਇਕ ਕਵਿਤਾ ਹੈ, 'ਦਰਸ਼ਨ ਮਾਹੀ ਦਾ' ਜੋ ਵਰਿਆਮ ਵਿੱਚ ਛਪੀ ਹੈ, ਉਸ ਦੇ ਬੰਦ ਨੰ: ੧੨ ਨੂੰ ਠੀਕ ਨਹੀਂ ਲਿਖਿਆ ਗਿਆ, ਜਿਵੇਂ—(ਜਿਸ ਦਾ ਸਾਨੂੰ ਆਸਰਾ...ਉਹ ਵੀ ਕਰ ਗਿਆ ਨਿਆਸਰਾ) ਸਾਨੂੰ ਇਵੇਂ ਨਹੀਂ ਕਹਿਣਾ ਚਾਹੀਦਾ। ਸਤਿਗੁਰ ਜੀ ਦੌਰਿਆਂ ਤੇ ਨਹੀਂ ਜਾਂਦੇ, ਪਰ ਸਾਡੇ ਸਿਰ ਤੇ ਉਹਨਾਂ ਦੀ ਠੰਡੀ ਛਾਂ ਹੈ। ਸਾਨੂੰ ਉਹਨਾਂ ਨੇ ਆਸਰਾ ਵਿਹੂਣ ਨਹੀਂ ਕੀਤਾ। ਇਹ ਕਿਤਾਬ ਛਪਣ ਤੋਂ ਪਹਿਲਾਂ ਵੀ ਕਈ ਹੱਥਾਂ ਵਿਚੋਂ ਨਿਕਲੀ ਏ, ਤੇ ਹੁਣ ਵਰਿਆਮ ਵਾਲਿਆਂ ਵੀ ਬੇਧਿਆਨੇ ਛਾਪੀ ਏ। ਜੇ ਮੈਂ ਗਲਤ ਹੋਵਾਂ ਤਾ ਸੋਰੀ ਪਰ ਅੱਗੇ ਤੋਂ ਧਿਆਨ ਰਖਿਆ ਜਾਵੇ। ਮੇਲਾ ਭੈਣੀ ਸਾਹਿਬ ਦਾ ਵੀ ਕਈ ਥਾਈਂ



Namdhari Elibrary NamdhariElibrary@gmail.com

ਵਰਡਿੰਗ ਠੀਕ ਨਹੀਂ ਵਰਤੀ ਗਈ, ਪਹਿਰਾ ਨੰ. ੨ ਵਿੱਚ ਸਾਰੀਆਂ ਗੱਲਾਂ ਨਾਲ ਦਰਸ਼ਨਾਂ ਦਾ ਲਾਹਾ ਨਹੀਂ ਹੁੰਦਾ, ਬਲਕਿ ਦਰਸ਼ਨ ਕਰਨ ਦੇ ਨਾਲ ਅਸੀਂ ਬਾਕੀ ਚੀਜ਼ਾਂ ਮਗਰੋਂ ਜੋੜਦੇ ਹਾਂ। ਪਹਿਰਾ ਨੰ. ੪ ਵਿੱਚ ਤਫਰੀ ਲਫ਼ਜ਼ ਵਰਤਿਆ ਗਿਆ ਹੈ, ਸ਼ੋਭਾ ਨਹੀਂ ਦਿੰਦਾ। ੪ ਨੰ. ਪਹਿਰਾ ਵਿੱਚ ਹੀ, ਜੋ ਇਟਾਂ ਕਿਸੇ ਕੰਮ ਨਹੀਂ ਸਨ ਆ ਸਕਦੀਆ, ਲਿਖਨਾ ਚੰਗਾ ਨਹੀਂ ਲਗਾ। ੫ ਨੰ. ਪਹਿਰੇ ਵਿਚ ਰੋਟੀਆ ਬਣ ਰਹੀਆਂ ਸਨ, ਨਹੀਂ ਸੀ ਲਿਖਣਾ, ੬ ਨ. ਵਿੱਚ ਵੀ ਰੋਟੀਆਂ ਲਿਖਿਆ ਹੈ। ੬ ਨੰ. ਵਿੱਚ ਥਾਲੀਆ ਮਾਂਜਣ ਤੋਂ ਬਾਦ ਧੋਣ ਲਈ ਫੜਾਈ ਜਾਂਦੇ ਨੇ, ਨਹੀਂ ਉਥੇ ਥਾਲੀਆਂ ਸੁਕੀਆ ਮਾਂਜ ਕੇ ਦਿੱਤੀਆਂ ਜਾਂਦੀਆ ਨੇ। ੬ ਨੰ. ਵਿੱਚ ਚਾਹਟਾ ਸੂਟੇ ਮਾਰ ਕੇ ਪੀਣ ਦਾ ਮਜ਼ਾ ਆ ਗਿਆ, ਗਲਤ ਲਫ਼ਜ ਹੈ। ੭ ਨੰ. ਪਹਿਰੇ ਵਿੱਚ ਮਟਰ ਗਸ਼ਤੀ, ਲਫ਼ਜ ਗਲਤ ਹੈ।

ਅਗੇ ਤੋਂ ਧਿਆਨ ਰਖੋ ਕਿ ਇਹ ਇਕ ਉਚ ਕੋਟੀ ਦਾ ਧਾਰਮਿਕ ਮੇਲਾ ਹੈ, ਇਸ ਦੀ ਰਿਪੋਟ ਵਿੱਚ ਲਫ਼ਜ਼ ਦੀ ਵਰਤੋਂ ਸਹੀ ਹੋਵੇ। ਮੈਂ ਖਿਮਾ ਦੀ ਜਾਚਕ ਹਾਂ, ਪਰ ਸੱਚ ਲਿਖਦੀ ਹਾਂ। ਫੋਟੋ ਮੇਲੇ ਦੀਆਂ ਤੁਸਾਂ ਪਤਾ ਨਹੀਂ ਕਿਥੋਂ ਲੈ ਲਈਆਂ, ਬੜੀਆਂ ਸੋਹਣੀਆਂ ਨੇ।

*—ਸਿੰਦਰ ਕੌਰ ਦਿੱਲੀ*

## ਸ਼ੁਭ ਕਾਮਨਾਵਾਂ

'ਵਰਿਆਮ' ਇਕ ਭਰ ਵਗਦੇ ਦਰਿਆ ਦੀ ਤਰ੍ਹਾਂ ਨਿਰੰਤਰ ਅੱਗੇ ਤੁਰਦਾ ਜਾ ਰਿਹਾ ਹੈ। ਅਠਾਈ ਵਰ੍ਹਿਆਂ ਦਾ ਲੰਬਾ ਸਫ਼ਰ ਤੈਅ ਕਰਕੇ ਉਨੱਤੀਵੇਂ 'ਚ ਪ੍ਰਵੇਸ਼ ਕਰ ਚੁਕਿਐ, ਇਸਦਾ ਸੰਪਾਦਕੀ ਮੰਡਲ ਸ਼ਲਾਘਾ ਦਾ ਹੱਕਦਾਰ ਹੈ। ਸੁਚੱਜਾ ਸਾਹਿਤ ਪ੍ਰਕਾਸ਼ਤ ਕਰਨ ਅਤੇ ਨਿਰੰਤਰਤਾ ਕਾਇਮ ਰੱਖਣ ਲਈ ਕੀਤੀ ਮਿਹਨਤ ਤੇ ਸਿਰੜ ਲਈ ਸਰਦਾਰ ਜਗਦੀਸ਼ ਸਿੰਘ ਜੀਆਂ ਦੀ ਪ੍ਰਸੰਸਾ ਕਰਨੀ ਬਣਦੀ ਹੈ। ਸ਼ਾਲਾ! ਵਰਿਆਮ ਦੇ ਸਾਹਿਤ ਦਾ ਪਾਣੀ ਹਮੇਸ਼ਾ ਵਗਦਾ ਰਹੇ।

ਵਰਿਆਮ ਲਈ, ਇਸਦੇ ਸੰਪਾਦਕੀ ਮੰਡਲ ਲਈ, ਇਸ ਵਾਸਤੇ ਹਮੇਸ਼ਾ ਲਿਖਣ ਵਾਲਿਆਂ ਵਿਰਕ, ਤੂਰ, ਨਿਰਾਲਾ, ਤਰਸ, ਚੀਮਾ, ਸ਼ਿਵਨਾਥ, ਜਗਰਾਓਂ, ਘੁਗਿਆਣਵੀ ਸਾਹਿਬ ਅਤੇ ਹੋਰ ਲੇਖਕਾਂ/ਪਾਠਕਾਂ, ਦੋਸਤਾਂ/ਮਿੱਤਰਾਂ ਲਈ ਨਵਾਂ ਵਰ੍ਹਾ ੨੦੦੪ ਮੁਬਾਰਕ ਹੋਵੇ। ਢੇਰ ਸਾਰੀਆਂ ਸ਼ੁਭ ਕਾਮਨਾਵਾਂ।

*—ਮਲਕੀਤ ਮੀਤ*

*ਪ੍ਰਧਾਨ ਬਾਬਾ ਬੁੱਢਾ ਸ਼ਾਹ ਸਾਹਿਤ ਸਭਾ*

*ਮੰਡੀ ਕਲਾਂ, ਬਠਿੰਡਾ-੧੫੧੧੦੩*

*ਜਪਾਨੀ ਕਥਾ*

# ਉਹ ਤਿੰਨੇ ਕਿਉਂ ਰੋਏ ਸੀ ?

ਇਕ ਵਾਰ ਇਕ ਬੁੱਢੀ ਨੂੰ ਉਸਦੇ ਪੁੱਤਰ ਦੀ ਚਿੱਠੀ ਮਿਲੀ, ਜੋ ਕਿਤੇ ਬਹੁਤ ਦੂਰ ਰਹਿੰਦਾ ਸੀ। ਉਸਨੂੰ ਪੜ੍ਹਨਾ ਨਹੀਂ ਸੀ ਆਉਂਦਾ। ਉਹ ਆਪਣੇ ਘਰ ਦੇ ਸਾਹਮਣੇ ਉਡੀਕ ਕਰਦੀ ਰਹੀ ਕਿ ਕੋਈ ਮਿਲ ਜਾਵੇ ਤਾਂ ਚਿੱਠੀ ਪੜ੍ਹ ਕੇ ਉਸ ਨੂੰ ਸੁਣਾ ਦੇਵੇ।

ਅਖੀਰ ਇੱਕ ਫ਼ੌਜੀ ਆਇਆ। ਉਸਨੇ ਚਿੱਠੀ ਦੇਖੀ ਤਾਂ ਉਸਦੀਆਂ ਅੱਖਾਂ ਵਿਚ ਹੰਝੂ ਭਰ ਆਏ ਅਤੇ ਉਹ ਫੁੱਟ-ਫੁੱਟਕੇ ਰੋਣ ਲੱਗਾ।

ਬੁੱਢੀ ਨੇ ਘਬਰਾਕੇ ਪੁੱਛਿਆ, "ਮੇਰੇ ਪੁੱਤਰ ਨੂੰ ਕੁਝ ਹੋ ਗਿਆ ਹੈ ?"

ਪਰ ਫੌਜੀ ਨੇ ਜਵਾਬ ਨਾ ਦਿੱਤਾ। ਬੱਸ ਰੋਂਦਾ ਹੀ ਰਿਹਾ।

ਵਿਚਾਰੀ ਬੁੱਢੀ ਨੇ ਸੋਚਿਆ ਕਿ ਉਸਦੇ ਪੁੱਤਰ ਉਤੇ ਕੋਈ ਭਿਆਨਕ ਮੁਸੀਬਤ ਆ ਪਈ ਹੈ, ਉਹ ਵੀ ਰੋਣ ਲੱਗੀ ਪਈ।

ਕੁਝ ਦੇਰ ਬਾਅਦ ਇਕ ਘੁਮਿਆਰ ਆਇਆ। ਉਸਨੇ ਉਨ੍ਹਾਂ ਦੋਨਾਂ ਨੂੰ ਰੋਂਦੇ ਦੇਖਿਆ ਤਾਂ ਉਹ ਵੀ ਨਾਲ ਹੀ ਰੋਣ ਲੱਗ ਪਿਆ।

ਫਿਰ ਇਕ ਹੋਰ ਆਦਮੀ ਆਇਆ। ਉਸਨੇ ਪੁੱਛਿਆ ਕਿ ਗੱਲ ਕੀ ਹੈ ?

ਪਹਿਲਾਂ ਘੁਮਿਆਰ ਬੋਲਿਆ, "ਸਾਲ ਕੁ ਪਹਿਲਾਂ ਮੈਂ ਮਿੱਟੀ ਦੇ ਕੁਝ ਬਰਤਨ ਵੇਚਣ ਨਿਕਲਿਆ ਸੀ। ਮੇਰੀ ਕਿਸਮਤ ਖਰਾਬ ਸੀ। ਸਾਰੇ ਭਾਂਡੇ ਟੁੱਟ ਗਏ। ਮੈਂ ਤਾਂ ਰੋਣਾ ਚਾਹੁੰਦਾ ਸੀ, ਪਰ ਮੈਨੂੰ ਵਕਤ ਨਹੀਂ ਮਿਲਿਆ; ਕਿਉਂਕਿ ਮੈਂ ਆਪਣੇ ਨੁਕਸਾਨ ਨੂੰ ਪੂਰਾ ਕਰਨ ਵਿਚ ਲੱਗਿਆ ਹੋਇਆ ਸੀ। ਇਨ੍ਹਾਂ ਦੋਨਾਂ ਨੂੰ ਰੋਂਦੇ ਦੇਖਕੇ ਮੈਨੂੰ ਯਾਦ ਆਇਆ ਕਿ ਮੈਂ ਉਦੋਂ ਤੋਂ ਰੋਇਆ ਹੀ ਨਹੀਂ। ਮੈਂ ਸੋਚਿਆ ਚਲੋ ਹੁਣ ਰੋ ਲੈਂਦਾ ਹਾਂ, ਇਸ ਲਈ ਮੈਂ ਰੋ ਰਿਹਾ ਸੀ।"

ਬੁੱਢੀ ਨੇ ਕਿਹਾ, " ਮੈਨੂੰ ਮੇਰੇ ਪੁੱਤਰ ਦੀ ਚਿੱਠੀ ਮਿਲੀ ਸੀ। ਮੈਨੂੰ ਪੜ੍ਹਨਾ ਨਹੀਂ ਆਉਂਦਾ। ਮੈਂ ਇਸ ਫੌਜੀ ਨੂੰ ਪੜ੍ਹਨ ਨੂੰ ਕਿਹਾ ਅਤੇ ਇਹ ਚਿੱਠੀ ਦੇਖਦੇ ਹੀ ਰੋਣ ਲੱਗ ਪਿਆ। ਚਿੱਠੀ ਵਿਚ ਜ਼ਰੂਰ ਕੋਈ ਬੁਰੀ ਖ਼ਬਰ ਲਿਖੀ ਹੋਈ ਹੈ। ਇਹ ਸੋਚ ਕੇ ਮੈਂ ਰੋਣ ਲੱਗ ਪਈ।"

ਆਖਰ ਫੌਜੀ ਬੋਲਿਆ। ਉਸਨੇ ਕਿਹਾ, "ਸੱਚ ਤਾਂ ਇਹ ਹੈ ਕਿ ਬਚਪਨ ਵਿਚ ਮੈਂ ਕੋਈ ਪੜ੍ਹਾਈ ਨਹੀਂ ਕੀਤੀ, ਇਸ ਲਈ ਇਸ ਚਿੱਠੀ ਨੂੰ ਮੈਂ ਪੜ੍ਹ ਨਹੀਂ ਸਕਦਾ। ਮੈਨੂੰ ਏਨੀ ਸ਼ਰਮ ਆਈ ਕਿ ਮੈਂ ਰੋਣ ਲੱਗ ਪਿਆ।"

*ਨੈਸ਼ਨਲ ਬੁੱਕ ਟਰਸਟ*

*(ਸਾਖਸ਼ਰਤਾ ਸੰਵਾਦ ਦੇ ਧੰਨਵਾਦ ਸਹਿਤ)*



Namdhari Elibrary NamdhariElibrary@gmail.com

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



**ਗੁਰਦਿਆਲ ਸਿੰਘ ਐਂਡ ਸਨਜ਼**

ਫਗਵਾੜਾ ਗੇਟ, ਜਲੰਧਰ ਫੋਨ : ੪੫੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲਿ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

**ਬਚਨ ਸਿੰਘ ਐਂਡ ਸਨਜ਼**

ਨਿਊ ਟਿੰਬਰ ਮਾਰਕੀਟ
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੯੯੦

---

ਵਰਿਆਮ ਲਈ ਸ਼ੁਭ ਇਛਾਵਾਂ :
ਸ. ਅਜੀਤ ਸਿੰਘ ਨਾਮਧਾਰੀ

**ਨਾਮਧਾਰੀ ਬ੍ਰਦਰਜ਼**

ਡਾਲਟਨਗੰਜ (ਬਿਹਾਰ)

**Namdhari Brothers**

Dalton Ganj (Bihar)
Prof. S. Ajit Singh Namdhari

---

**JANTA**
**HYDRAULIC PRESSES**

JANTA ENGG. WORKS

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ ਦਰਵਾਜ਼ੇ,
ਖਿੜਕੀਆਂ, ਰੋਸ਼ਨਦਾਨ ਅਤੇ ਲੱਕੜੀ ਦਾ ਵਧੀਆ
ਇਮਾਰਤੀ ਸਮਾਨ ਤਿਆਰ ਕਰਨ ਵਾਲੇ

**ਹਰਭਜਨ ਵੁੱਡ ਵਰਕਸ**

ਇਕਹਿਰੀ ਪੁਲੀ ਜਲੰਧਰ - ੧੪੪੦੦੪
ਫੋਨ : ੨੩੮੭੮੪

---

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

**SAGGU**
**IRON INDUSTRIES**
**ਸੱਗੂ ਆਇਰਨ ਇੰਡਸਟਰੀਜ਼**

SugarMill Spares, Paper & Boards Mill Spares, Textile Mill Spares, Distillery Spares & Solvent Plant Spares All Type of Gear & Chain Sprockets & Industrial Chain
Partner : S. Puran Singh Saggu
S. Narinder Singh Saggu
Old Railway Road, Jalandhar. Ph. : 458795, 459056



Namdhari Elibrary NamdhariElibrary@gmail.com



"ਧਰਤ ਸੁਹਾਵੀ" ਵਲੋਂ ਤੀਸਰਾ ਸਾਲਾਨਾ ਸਮਾਗਮ ਵੇਈਂ ਨਦੀ ਦੇ ਕੰਢੇ, ਸੁਲਤਾਨਪੁਰ ਲੋਧੀ ਵਿਖੇ ੧੬ ਨਵੰਬਰ ੨੦੦੩ ਨੂੰ ਕੀਤਾ ਗਿਆ। ਇਸ ਅਵਸਰ ਦੀ ਤਸਵੀਰ ਵਿੱਚ ਖੱਬੇ ਤੋਂ ਸੱਜੇ, ਡਾ. ਮਲਕੀਤ ਸਿੰਘ ਤੇ ਜਗਦੀਸ਼ ਸਿੰਘ ਵਰਿਆਮ (ਪੁਰਸਕਾਰਤ ਵਿਅਕਤੀ) ਸੰਤ ਬਲਬੀਰ ਸਿੰਘ ਸੀਚੇਵਾਲ ਸਰਪ੍ਰਸਤ, ਡਾ. ਰਘਬੀਰ ਸਿੰਘ ਬੈਂਸ ਸਰੀ ਕੈਨੇਡਾ, ਡਾ. [illegible]ਬੀਰ ਸਿੰਘ ਭੌਰਾ ਪ੍ਰਧਾਨ ਧਰਤ ਸੁਹਾਵੀ, [illegible] [illegible]ਹਾਦਰ ਸਿੰਘ ਸੰਧੂ, ਸ. ਬਲਬੀ[illegible] ਸਿੰਘ [illegible] ਸਕੱਤਰ ਧਰਤ ਸੁਹਾਵੀ, ਡਾ. ਨਿਰਮਲ [illegible] ਸਕੱਤਰ ਪੰਜਾਬੀ ਸੱਥ (ਲਾਂਬੜਾ) ਅਤੇ [illegible] [illegible]ਜੀਤ ਸਿੰਘ ਜੀ।



ਸੰਤ ਦਲੀਪ ਸਿੰਘ ਨਾਮਧਾਰੀ ਵਲੋਂ ਲਿਖੀ ਪੁਸਤਕ 'ਗਾਥਾ ਸੁਤੰਤਰਤਾ ਸੰਗਰਾਮ ਦੀ' ਉਤੇ ਸਿਰਜਨ ਧਾਰਾ' ਲੁਧਿਆਣਾ ਵਲੋਂ ਕਰਵਾਈ ਗੋਸ਼ਟੀ ਸਮੇਂ : ਖੱਬੇ ਤੋਂ ਪ੍ਰੋ. ਕੁਲਵੰਤ ਜਗਰਾਓਂ, ਅਜੀਤ ਸਿੰਘ ਲਾਇਲ, ਡਾ. ਵਰਿਆਮ ਸਿੰਘ ਸੰਧੂ, ਡਾ. ਸੁਰਜੀਤ ਪਾਤਰ, ਸ. ਕਰਮਜੀਤ ਸਿੰਘ ਔਜਲਾ, ਸੰਤ ਦਲੀਪ ਸਿੰਘ, ਜਗਦੀਸ਼ ਸਿੰਘ ਵਰਿਆਮ, ਡਾ. ਐਸ. ਤਰਸੇਮ ਤੇ ਪ੍ਰੋ. ਕਿਰਪਾਲ ਸਿੰਘ ਕਸੇਲ।



ਹਰਸ਼ਰਨਜੀਤ ਕੌਰ ਕੁਲਾਰ ਦੇ ਕਾਵਿ ਸੰਗ੍ਰਹਿ 'ਚੰਨ ਸਿਰਹਾਣੇ' ਦੀ ਘੁੰਡ ਚੁਕਾਈ ਸਮੇਂ ਗੁਰੂ ਨਾਨਕ ਜਿਲਾ ਲਾਇਬ੍ਰੇਰੀ ਵਿਚ ਹੋਏ ਸਮਾਗਮ ਸਮੇਂ ਖੱਬੇ ਤੋਂ ਪ੍ਰੋ. ਨਰਿੰਜਨ ਸਿੰਘ ਢੇਸੀ, ਡਾ. ਸੁਰਜੀਤ ਪਾਤਰ, ਡਾ. ਸਤਿੰਦਰ ਸਿੰਘ ਨੂਰ, ਡਾ. ਹਰਿੰਦਰ ਸਿੰਘ ਮਹਿਬੂਬ, ਹਰਸ਼ਰਨਜੀਤ ਕੌਰ ਕੁਲਾਰ (ਲੇਖਕਾ) ਅਤੇ ਡਾ. ਜਸਵਿੰਦਰ ਸਿੰਘ ਕੁਲਾਰ

Namdhari Elibrary NamdhariElibrary@gmail.com

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 Jan 2004



੧ ਨਵੰਬਰ ੨੦੦੩ : ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਵਲੋਂ ਆਯੋਜਿਤ 'ਮੇਲਾ ਗਦਰੀ ਬਾਬਿਆਂ ਦਾ' ਸੰਗੀਤਮਈ ਆਰੰਭ ਕਰਦੇ ਹੋਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਭੇਜੇ ਕਲਾਕਾਰ ਦਵਿੰਦਰ ਸਿੰਘ ਤਾਰ ਸ਼ਹਿਾਈ ਵਾਦਕ ਅਤੇ ਅਜੈਪਾਲ ਸਿੰਘ ਤਬਲਾ ਵਾਦਕ। ਪਿਛੇ ਆਸਾ ਸਿੰਘ, ਆਤਮਾ ਸਿੰਘ।



ਪ੍ਰਸਿਧ ਸੰਗੀਤ ਨਿਰਦੇਸ਼ਕ ਅਰਵਿੰਦਰ ਸਿੰਘ ਪਿਛਲੇ ਦਿਨੀਂ ਕੈਨੇਡਾ ਗਏ। ਟਰਾਂਟੋ ਦੇ ਨਾਮਧਾਰੀ ਗੁਰਦੁਆਰੇ ਵਿੱਚ ਕੀਰਤਨ ਕਰਦੇ ਹੋਏ ਅਰਵਿੰਦਰ ਸਿੰਘ (ਹਾਰਮੋਨੀਅਮ) ਅਤੇ ਸੁਰਿਦਰ ਸਿੰਘ (ਤਬਲਾ)। ਪਿਛੇ ਦਿਸ ਰਹੇ ਹਨ ਸੰਤ ਬਲਦੇਵ ਸਿੰਘ ਰਾਣੀਆਂ ਅਤੇ ਸ. ਗੁਰਬਖਸ਼ ਸਿੰਘ ਸਪੁਤਰ ਸੰਤ ਤਰਸੇਮ ਸਿੰਘ ਨਾਮਧਾਰੀ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ।
ਫੋਨ : 2222543, ਨਿਵਾਸ : 2456289